# ਭਾਰਤੀ ਖੇਤੀ ਵਿੱਚ ਪੂੰਜੀਵਾਦੀ ਵਿਕਾਸ

(1990 ਤੋਂ ਬਾਅਦ ਵਾਪਰੀਆਂ ਤਬਦੀਲੀਆਂ ਦਾ ਇਕ ਖਾਕਾ)

**ਸੁਖਵਿੰਦਰ**

**ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ**


ਭਾਰਤੀ ਖੇਤੀ ਵਿੱਚ ਪੂੰਜੀਵਾਦੀ ਵਿਕਾਸ

(1990 ਤੋਂ ਬਾਅਦ ਵਾਪਰੀਆਂ ਤਬਦੀਲੀਆਂ ਦਾ ਇਕ ਖਾਕਾ)


**Devolopment of Capitalism in Indian Agriculture**
**(An outline of post 1990 Changes)**


**ਕੀਮਤ** : 20 ਰੁਪਏ

ਪਹਿਲੀ ਵਾਰ — ਅਕਤੂਬਰ 2007

ਪ੍ਰਕਾਸ਼ਕ : ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ, ਲੁਧਿਆਣਾ
(ਪੰਜਾਬੀ ਵਿਭਾਗ, ਰਾਹੁਲ ਫਾਉਂਡੇਸ਼ਨ-ਲਖਨਊ)
(1) 69, ਬਾਬਾ ਕਾ ਪੁਰਬਾ, ਪੇਪਰਮਿਲ ਰੋਡ, ਨਿਸ਼ਾਤਗੰਜ, ਲਖਨਊ-226006
(2) 154, ਸ਼ਹੀਦ ਕਰਨੈਲ ਸਿੰਘ ਨਗਰ, ਫੇਜ਼-3,
ਪੱਖੋਵਾਲ ਰੋਡ, ਲੁਧਿਆਣਾ।
ਫੋਨ : 98886-55663

# ਭਾਰਤੀ ਖੇਤੀ ਵਿੱਚ ਪੂੰਜੀਵਾਦੀ ਵਿਕਾਸ

## (1990 ਤੋਂ ਬਾਅਦ ਵਾਪਰੀਆਂ ਤਬਦੀਲੀਆਂ ਦਾ ਇਕ ਖਾਕਾ)

ਇਸ ਲੇਖ ਦਾ ਮਕਸਦ ਨਵੇਂ ਸਿਰੇ ਤੋਂ ਖੇਤੀ ਜਾਂ ਭਾਰਤੀ ਸਮਾਜ ਦੇ ਖਾਸੇ ਨੂੰ ਪੂੰਜੀਵਾਦੀ ਸਾਬਤ ਕਰਨਾ ਨਹੀਂ ਹੈ ਕਿਉਂਕਿ ਇਹ ਕੰਮ ਤਾਂ ਕਾਫ਼ੀ ਪਹਿਲਾਂ ਹੀ ਹੋ ਚੁੱਕਾ ਹੈ। ਭਾਰਤੀ ਖੇਤੀ ਵਿੱਚ ਹੋਏ ਹਰੇ ਇਨਕਲਾਬ ਤੋਂ ਬਾਅਦ ਹੀ ਭਾਰਤੀ ਕਮਿਊਨਿਸਟਾਂ ਅਤੇ ਅਕਾਦਮਿਕ ਮਾਰਕਸਵਾਦੀਆਂ ਦਰਮਿਆਨ ਇਹ ਸਵਾਲ ਉੱਠ ਖੜ੍ਹਾ ਹੋਇਆ ਸੀ ਕਿ ਭਾਰਤੀ ਖੇਤੀ ਵਿੱਚ ਭਾਰੂ ਪੈਦਾਵਾਰੀ ਸਬੰਧਾਂ ਦਾ ਖਾਸਾ ਕੀ ਹੈ ? 1970 ਵਿੱਚ 'ਇਕਨਾਮਿਕ ਐਂਡ ਪੋਲੀਟੀਕਲ ਵੀਕਲੀ' ਵਿੱਚ ਇਸ ਸਵਾਲ ਉੱਪਰ ਬਹਿਸ ਛਿੜੀ, ਜਿਸ ਵਿੱਚ ਭਾਰਤੀ ਖੇਤੀ ਨੂੰ ਜਗੀਰੂ ਜਾਂ ਅਰਧ-ਜਗੀਰੂ ਸਾਬਤ ਕਰਨ ਵਾਲ਼ੇ ਜਲਦ ਹੀ ਮੈਦਾਨ ਛੱਡ ਗਏ। 1967 ਵਿੱਚ ਮਹਾਨ ਨਕਸਲਬਾੜੀ ਬਗ਼ਾਵਤ ਤੋਂ ਬਾਅਦ ਵਜੂਦ ਵਿੱਚ ਆਏ ਇਨਕਲਾਬੀ ਖੇਮੇ ਵਿੱਚ ਵੀ ਇਸ ਸਵਾਲ ਉੱਪਰ ਕਿਸੇ ਨਾ ਕਿਸੇ ਰੂਪ ਵਿੱਚ ਚਰਚਾ ਛਿੜਦੀ ਰਹੀ। ਇਹ ਭਾਰਤ ਦੀ ਕਮਿਊਨਿਸਟ ਲੀਗ (ਮਾਰਕਸਵਾਦੀ-ਲੈਨਿਨਵਾਦੀ) ਹੀ ਸੀ ਜਿਸ ਨੇ ਭਾਰਤ ਦੀ ਕਮਿਊਨਿਸਟ ਲਹਿਰ ਦੇ ਇਤਿਹਾਸ ਵਿੱਚ ਪਹਿਲੀ ਵਾਰ ਭਾਰਤੀ ਸਮਾਜ ਦੇ ਭਰਵੇਂ ਵਿਸ਼ੇਸ਼ਲਣ ਦਾ ਕਾਰਜ ਹੱਥ 'ਚ ਲਿਆ। 1978 ਵਿੱਚ ਆਪਣੀ ਸਥਾਪਨਾ ਤੋਂ ਬਾਅਦ ਪੰਜ ਸਾਲਾਂ ਦੀ ਗਹਿਰ-ਗੰਭੀਰ ਖੋਜ-ਪੜਤਾਲ ਤੋਂ ਬਾਅਦ ਆਪਣੇ ਸਿਧਾਂਤਕ ਪਰਚੇ 'ਲਾਲ ਤਾਰਾ' ਦੇ ਦੂਸਰੇ ਅੰਕ ਵਿੱਚ, ਤੱਥਾਂ-ਅੰਕੜਿਆਂ-ਦਲੀਲਾਂ ਸਹਿਤ, ਭਾਰਤੀ ਸਮਾਜ ਨੂੰ ਪੂੰਜੀਵਾਦੀ ਸਮਾਜ ਸਾਬਤ ਕਰਦੇ ਹੋਏ, ਇਹ ਨਤੀਜਾ ਕੱਢਿਆ ਗਿਆ ਕਿ ਭਾਰਤੀ ਸਮਾਜ ਨੂੰ ਅਰਧ ਜਗੀਰੂ-ਅਰਧ ਬਸਤੀ ਕਹਿਣਾ ਗ਼ਲਤ ਹੈ ਅਤੇ ਇਹ ਕਿ ਭਾਰਤੀ ਸਮਾਜ ਹੁਣ ਜਮਹੂਰੀ, ਨਵ-ਜਮਹੂਰੀ ਇਨਕਲਾਬ ਦਾ ਪੜਾਅ ਪਾਰ ਕਰਕੇ ਸਮਾਜਵਾਦੀ ਇਨਕਲਾਬ ਦੇ ਪੜਾਅ ਵਿੱਚ ਦਾਖਲ ਹੋ ਚੁੱਕਾ ਹੈ। 'ਲਾਲ ਤਾਰਾ-2' ਦੇ ਪ੍ਰਕਾਸ਼ਨ ਤੋਂ ਬਾਅਦ ਇਸ ਨੂੰ ਦੇਸ਼ ਦੇ ਕੋਨੇ-ਕੋਨੇ ਵਿੱਚ, ਉਸ ਵੇਲੇ ਦੀਆਂ ਇਨਕਲਾਬੀ ਕੈਂਪ ਦੀਆਂ ਹੋਰ ਜਥੇਬੰਦੀਆਂ ਤੱਕ ਪਹੁੰਚਾਇਆ ਗਿਆ ਅਤੇ ਸਭ ਨੂੰ ਇਸ ਉੱਪਰ ਵਿਚਾਰ-ਚਰਚਾ ਅਤੇ ਵਾਦ-ਵਿਵਾਦ ਦਾ ਸੱਦਾ ਦਿੱਤਾ ਗਿਆ। ਪਰ ਇਨ੍ਹਾਂ ਸਾਰੇ ਗਰੁੱਪਾਂ ਨੇ ਭਾਰਤੀ ਇਨਕਲਾਬ ਦੇ ਇਸ ਅਹਿਮ ਸਵਾਲ ਉੱਪਰ ਚੁੱਪ ਹੀ ਧਾਰੀ ਰੱਖੀ। ਇਸ ਤੋਂ ਬਾਅਦ 1987 ਵਿੱਚ ਦੁਬਾਰਾ ਸੀ. ਐੱਲ. ਆਈ. (ਐੱਮ. ਐੱਲ.) ਨੇ ਇਹ ਯਤਨ ਕੀਤਾ ਕਿ ਭਾਰਤੀ ਸਮਾਜ ਵਿੱਚ ਆਏ ਇਸ ਬਦਲਾਅ ਨੂੰ ਦੂਜੀ ਸੰਸਾਰ ਜੰਗ ਤੋਂ ਬਾਅਦ ਸਮੁੱਚੇ ਸੰਸਾਰ ਵਿਚ, ਸਾਮਰਾਜਵਾਦ ਦੇ ਕਾਰਵਾਈ ਢੰਗ ਵਿਚ ਆਈਆਂ ਮਹੱਤਵਪੂਰਨ ਤਬਦੀਲੀਆਂ ਦੇ ਪਰਿਪੇਖ ਵਿੱਚ ਰੱਖ ਕੇ ਸਮਝਿਆ ਜਾਵੇ। ਇਸ ਸਬੰਧੀ ਸਾਮਰਾਜ ਦੇ ਕਾਰਵਾਈ ਢੰਗ ਵਿੱਚ ਆਈਆਂ ਤਬਦੀਲੀਆਂ ਬਾਰੇ, ਭਾਰਤੀ ਸਮਾਜ ਦੇ ਖਾਸੇ, ਭਾਰਤ ਦੇ ਸਮਾਜਵਾਦੀ ਇਨਕਲਾਬ ਦੇ ਪ੍ਰੋਗਰਾਮ ਸਬੰਧੀ ਦੋ ਅਹਿਮ ਦਸਤਾਵੇਜ਼ ਜਾਰੀ ਕੀਤੇ ਗਏ। ਪਰ ਇਸ ਵਾਰ ਵੀ ਇਨਕਲਾਬੀ ਖੇਮੇ ਦੀਆਂ ਬਾਕੀ ਜਥੇਬੰਦੀਆਂ ਨੇ 'ਇੱਕ ਚੁੱਪ ਸੌ ਸੁੱਖ' ਦੀ ਨੀਤੀ ਉੱਪਰ ਚੱਲਣਾ ਹੀ



ਬਿਹਤਰ ਸਮਝਿਆ। ਇਸ ਲਈ ਇਸ ਲੇਖ ਵਿੱਚ ਅਸੀਂ ਭਾਰਤੀ ਸਮਾਜ, ਖਾਸ ਕਰ ਭਾਰਤੀ ਖੇਤੀ ਦੇ ਪੂੰਜੀਵਾਦੀ ਖਾਸੇ ਸਬੰਧੀ ਕੋਈ ਨਵੀਂ ਗੱਲ ਨਹੀਂ ਕਹਿਣ ਜਾ ਰਹੇ। ਇਸ ਲੇਖ ਦਾ ਮੁੱਖ ਮਕਸਦ 1990 ਤੋਂ ਬਾਅਦ ਦੇ ਸਮੇਂ ਵਿੱਚ ਭਾਰਤ ਦੇ ਪੂੰਜੀਵਾਦੀ ਅਰਥਚਾਰੇ ਖਾਸ ਕਰਕੇ ਭਾਰਤੀ ਖੇਤੀ ਵਿੱਚ ਆਏ ਬਦਲਾਵਾਂ ਨੂੰ ਜਾਨਣਾ ਸਮਝਣਾ ਹੀ ਹੈ। ਇਨ੍ਹਾਂ ਬਦਲਾਵਾਂ ਦੀ ਦਿਸ਼ਾ ਬਿਨਾਂ ਸ਼ੱਕ ਹੋਰ ਵਧੇਰੇ ਪ੍ਰਪੱਕ ਪੂੰਜੀਵਾਦੀ ਵਿਕਾਸ ਦੀ ਹੀ ਹੈ।

1990 ਤੋਂ ਬਾਅਦ ਦਾ ਸਮਾਂ ਪੂਰੀ ਦੁਨੀਆ ਵਿੱਚ ਵੀ ਅਤੇ ਭਾਰਤ ਵਿੱਚ ਵੀ ਤਿੱਖੀਆਂ ਤਬਦੀਲੀਆਂ ਦਾ ਸਮਾਂ ਰਿਹਾ ਹੈ। ਇਨ੍ਹਾਂ ਤਿੱਖੀਆਂ ਤਬਦੀਲੀਆਂ ਤੋਂ ਭਾਰਤੀ ਸਮਾਜ ਦਾ ਕੋਈ ਵੀ ਕੋਨਾ ਅਛੂਤਾ ਨਹੀਂ ਰਿਹਾ ਹੈ। ਕਿਹਾ ਜਾ ਸਕਦਾ ਹੈ ਕਿ ਇਹ ਸਮਾਂ ਭਾਰਤੀ ਸਮਾਜ ਦੀ ਤੇਜ਼ ਰਫ਼ਤਾਰ ਪੂੰਜੀਵਾਦੀ ਵਿਕਾਸ ਦਾ ਰਿਹਾ ਹੈ। ਪੂੰਜੀਵਾਦੀ ਵਿਕਾਸ ਦੀ ਇੱਕ ਅਜਿਹੀ ਰਫ਼ਤਾਰ ਜੇਹੀ ਕਿ ਭਾਰਤੀ ਸਮਾਜ ਨੇ ਪਿਛਲੀ ਚਾਰ ਦਹਾਕਿਆਂ ਵਿੱਚ ਕਦੇ ਵੀ ਨਹੀਂ ਸੀ ਦੇਖੀ।

ਅਜਿਹੇ ਤੇਜ਼ ਰਫ਼ਤਾਰ ਤਬਦੀਲੀਆਂ ਦੇ ਸਮੇਂ ਵਿੱਚ, ਉਹ ਗਰੁੱਪ ਜੋ ਅਜੇ ਵੀ ਭਾਰਤ ਨੂੰ ਅਰਧ ਜਗੀਰੂ-ਅਰਧ ਬਸਤੀ ਸਮਾਜ ਦੇ ਰੂਪ ਵਿੱਚ ਅੰਗਦੇ ਸਨ/ਹਨ, ਉਨ੍ਹਾਂ ਦੇ ਵੇਲਾ ਵਿਹਾਅ ਚੁੱਕੇ ਇਹ ਚੌਖਟੇ ਹਿੱਲਣ ਲੱਗੇ। ਇਨ੍ਹਾਂ ਗਰੁੱਪਾਂ ਦੇ ਬਾਹਰੋਂ ਭਾਰਤੀ ਸਮਾਜ ਦੇ ਖਾਸੇ ਬਾਰੇ ਜੋ ਸਵਾਲ ਉੱਠਦੇ ਸਨ, ਉਨ੍ਹਾਂ ਬਾਰੇ ਤਾਂ ਇਨ੍ਹਾਂ ਗਰੁੱਪਾਂ ਨੇ ਚੁੱਪ ਧਾਰੀ ਰੱਖੀ, ਪਰ ਹੁਣ ਇਨ੍ਹਾਂ ਗਰੁੱਪਾਂ ਦੇ ਅੰਦਰੋਂ ਹੀ, ਇਨ੍ਹਾਂ ਗਰੁੱਪਾਂ ਦੀ ਭਾਰਤੀ ਸਮਾਜ ਦੇ ਖਾਸੇ ਬਾਰੇ ਸਮਝ ਉੱਪਰ ਸਵਾਲ ਉੱਠਣ ਲੱਗੇ। ਜਿਸ ਬਾਰੇ ਇਨ੍ਹਾਂ ਗਰੁੱਪਾਂ ਦੀ ਲੀਡਰਸ਼ਿਪ ਨੂੰ ਇਨ੍ਹਾਂ ਸਵਾਲਾਂ ਬਾਰੇ ਮੂੰਹ ਖੋਲ੍ਹਣਾ ਹੀ ਪਿਆ। ਪਰ ਅਜੇ ਵੀ ਇਹ ਗਰੁੱਪ ਪੁਰਾਣੀ ਵੇਲਾ ਵਿਹਾਅ ਚੁੱਕੀ ਸਮਝ 'ਤੇ ਹੀ ਡਟੇ ਹੋਏ ਹਨ। ਇਹ ਭਾਰਤੀ ਸਮਾਜ ਵਿੱਚ ਹੋਈਆਂ ਚੌਤਰਫ਼ਾ ਤਿੱਖੀਆਂ ਤਬਦੀਲੀਆਂ ਸਬੰਧੀ ਉੱਠਦੇ ਸਵਾਲਾਂ ਤੋਂ ਜਾਂ ਤਾਂ ਇਹ ਕਹਿ ਕੇ ਪੱਲਾ ਝਾੜ ਦਿੰਦੇ ਹਨ ਕਿ ਇਹ ਸਵਾਲ ਜਾਂਚਣ ਪੜਤਾਲਣ ਵਾਲੇ ਹਨ ਅਤੇ ਇਹ ਗੱਲ ਇਹ ਗਰੁੱਪ ਪਿਛਲੇ ਦੋ ਦਹਾਕਿਆਂ ਤੋਂ ਵੀ ਵੱਧ ਸਮੇਂ ਤੋਂ ਕਹਿੰਦੇ ਆ ਰਹੇ ਹਨ ਅਤੇ ਜਾਂ ਫਿਰ ਨਵੀਆਂ ਤਬਦੀਲੀਆਂ ਸਬੰਧੀ ਤੱਥਾਂ ਨੂੰ ਛਾਂਗ-ਤਰਾਸ਼ ਕੇ ਆਪਣੇ ਪ੍ਰੋਗਰਾਮ ਸਬੰਧੀ ਪੁਰਾਣੇ ਚੌਖਟੇ ਵਿੱਚ ਫਿੱਟ ਕਰਨ ਦੀ ਕੋਸ਼ਿਸ਼ ਕਰਦੇ ਹਨ।

ਇਸ ਤਰ੍ਹਾਂ ਦੇ ਰੁਝਾਨ ਦੀ ਸਪੱਸ਼ਟ ਮਿਸਾਲ ਸ਼ਹੀਦ ਕਾਮਰੇਡ ਬਾਬਾ ਬੂਝਾ ਸਿੰਘ ਯਾਦਗਾਰੀ ਪ੍ਰਕਾਸ਼ਨ ਬੰਗਾ ਵੱਲੋਂ ਪ੍ਰਕਾਸ਼ਿਤ ਕਿਤਾਬ **'ਭਾਰਤ ਦਾ ਖਾਸਾ ਅਰਧ-ਜਗੀਰੂ ਕਿਉਂ ?'** ਹੈ। ਇਸ ਪੁਸਤਕ ਦਾ ਸਿਰਲੇਖ ਹੀ ਸਪੱਸ਼ਟ ਕਰ ਦਿੰਦਾ ਹੈ ਕਿ ਇਸ ਦੇ ਸੰਪਾਦਕ ਨੇ ਇਹ ਪੁਸਤਕ ਭਾਰਤੀ ਸਮਾਜ ਨੂੰ 'ਅਰਧ-ਜਗੀਰੂ' ਸਾਬਤ ਕਰਨ ਲਈ ਪ੍ਰਕਾਸ਼ਿਤ ਕੀਤੀ ਹੈ। ਇਸ ਮਕਸਦ ਵਿੱਚ ਇਸ ਕਿਤਾਬ ਦਾ ਸੰਪਾਦਕ ਕਿਸ ਹੱਦ ਤੱਕ ਕਾਮਯਾਬ ਹੋਇਆ ਹੈ, ਇਹ ਅਸੀਂ ਅੱਗੇ ਚੱਲ ਕੇ ਵੇਖਾਂਗੇ।

ਇਸ ਕਿਤਾਬ ਵਿੱਚ ਚਾਰ ਲੇਖ ਪ੍ਰਕਾਸ਼ਿਤ ਕੀਤੇ ਗਏ ਹਨ। ਪਹਿਲਾ ਲੇਖ ਸ਼੍ਰੀਮਾਨ ਅਰਵਿੰਦ ਦਾ ਲਿਖਿਆ ਹੋਇਆ ਹੈ, ਜਿਸ ਦਾ ਸਿਰਲੇਖ ਹੈ 'ਖੇਤੀ ਅੰਦਰ ਤਬਦੀਲੀ ਵਿੱਚ ਜਮਾਤੀ ਸਬੰਧਾਂ ਨੂੰ ਸਮਝਣ ਲਈ ਸਿਧਾਂਤਕ ਅਧਾਰ'। ਇਸ ਲੇਖ ਵਿੱਚ ਲੇਖਕ ਨੇ ਕੁੱਲ ਬਾਰਾਂ ਅਜਿਹੇ ਫੈਕਟਰ ਦੱਸੇ ਹਨ, ਜਿਨ੍ਹਾਂ ਨੂੰ ਅਧਾਰ ਬਣਾ ਕੇ ਭਾਰਤੀ ਖੇਤੀ ਵਿੱਚ ਪੈਦਾਵਾਰੀ ਸਬੰਧਾਂ

ਬਾਰੇ ਕਿਸੇ ਫੈਸਲੇ ਉੱਪਰ ਪਹੁੰਚਿਆ ਜਾ ਸਕਦਾ ਹੈ। ਪਰ ਅਸਲ ਵਿੱਚ ਇਹ ਫੈਕਟਰ ਗਿਆਰਾਂ ਹੀ ਹਨ, ਕਿਉਂਕਿ ਇੱਕ ਫੈਕਟਰ ਦਾ ਜ਼ਿਕਰ ਲੇਖਕ ਨੇ ਦੋ ਵਾਰ ਕਰ ਦਿੱਤਾ ਹੈ, ਇਹ ਫੈਕਟਰ ਹੈ ਨੰ: 7 ਖੇਤੀ ਵਿੱਚ ਉਤਪਾਦਕਤਾ ਦਾ ਰੁਝਾਨ, ਜਿਸ ਨੂੰ ਨੰ: 12 ਉੱਪਰ ਮੁੜ ਦੁਹਰਾਇਆ ਗਿਆ ਹੈ। ਖੈਰ ਇਸ ਗ਼ਲਤੀ ਉੱਪਰ ਕੋਈ ਟਿੱਪਣੀ ਕੀਤੇ ਬਿਨਾਂ ਹੀ ਅਸੀਂ ਅੱਗੇ ਚੱਲਦੇ ਹਾਂ। ਅਸਲ ਵਿੱਚ ਇਹ ਲੇਖ ਭਾਰਤੀ ਖੇਤੀ ਵਿੱਚ ਭਾਰੂ ਪੈਦਾਵਾਰੀ ਸਬੰਧਾਂ ਦੇ ਸਵਾਲ ਉੱਪਰ ਬਿਲਕੁਲ ਚੁੱਪ ਹੈ। ਇਸ ਦਾ ਲੇਖਕ ਇਹ ਤਾਂ ਦੱਸਦਾ ਹੈ ਕਿ ਭਾਰਤੀ ਖੇਤੀ ਵਿੱਚ ਭਾਰੂ ਪੈਦਾਵਾਰੀ ਸਬੰਧਾਂ ਦੇ ਖਾਸੇ ਨੂੰ ਜਾਨਣ ਲਈ ਕਿਹੜੇ-ਕਿਹੜੇ ਤੱਥਾਂ ਦੀ ਪੜਤਾਲ ਕਰਨੀ ਚਾਹੀਦੀ ਹੈ, ਪਰ ਖ਼ੁਦ ਲੇਖਕ ਇਸ ਤਰ੍ਹਾਂ ਦੀ ਕੋਈ ਜਾਂਚ-ਪੜਤਾਲ ਨਹੀਂ ਕਰਦਾ, ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਭਾਰਤੀ ਖੇਤੀ 'ਚ ਭਾਰੂ ਪੈਦਾਵਾਰੀ ਸਬੰਧਾਂ ਬਾਰੇ ਲੇਖਕ ਦੀ ਕੋਈ ਪੋਜ਼ੀਸ਼ਨ ਨਹੀਂ ਹੈ। ਪਤਾ ਨਹੀਂ ਭਾਰਤੀ ਸਮਾਜ ਨੂੰ 'ਅਰਧ-ਜਗੀਰੂ' ਸਾਬਤ ਕਰਨ ਵਾਸਤੇ ਛਾਪੀ ਗਈ ਇਸ ਕਿਤਾਬ ਦੇ ਸੰਪਾਦਕ ਨੇ ਕਿਸ ਅਧਾਰ ਉੱਪਰ ਇਸ ਲੇਖ ਨੂੰ ਇਸ ਕਿਤਾਬ ਵਿੱਚ ਸ਼ਾਮਿਲ ਕੀਤਾ ਹੈ ?

ਇਸ ਕਿਤਾਬ ਵਿੱਚ ਪ੍ਰਕਾਸ਼ਿਤ ਦੂਸਰਾ ਲੇਖ '**ਭਾਰਤੀ ਖੇਤੀ ਦਾ ਜਮਾਤੀ ਵਿਸ਼ਲੇਸ਼ਣ**' ਸਾਬਕਾ ਸੀ. ਪੀ. ਆਈ. (ਐੱਮ. ਐੱਲ.) [ਪੀਪਲਜ਼ ਵਾਰ] ਦੇ ਤਰਜ਼ਮਾਨ ਅੰਗਰੇਜ਼ੀ ਪੇਪਰ 'ਵੈਨਗਾਰਡ' ਦੇ 1986 ਵਿੱਚ ਛਪੇ ਅੰਕ ਤੋਂ ਲਿਆ ਗਿਆ ਹੈ। ਇਸ ਲੇਖ ਵਿੱਚ ਤੱਥਾਂ-ਅੰਕੜਿਆਂ ਸਹਿਤ ਭਾਰਤੀ ਖੇਤੀ ਨੂੰ ਅਰਧ-ਜਗੀਰੂ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਖ਼ੁਦ ਇਸ ਕਿਤਾਬ ਦੇ ਸੰਪਾਦਕ ਦਾ ਮੰਨਣਾ ਹੈ ਕਿ ਇਸ ਲੇਖ ਵਿੱਚ ਵਰਤੇ ਗਏ ਅੰਕੜੇ ਕਈਆਂ ਨੂੰ ਪੁਰਾਣੇ ਲੱਗ ਸਕਦੇ ਹਨ ਅਤੇ ਸੱਚਮੁੱਚ ਹੀ ਇਹ ਅੰਕੜੇ ਹੁਣ ਕਾਫ਼ੀ ਪੁਰਾਣੇ ਹੋ ਚੁੱਕੇ ਹਨ। ਇਸ ਵਿੱਚ ਪੇਸ਼ ਤੱਥ, ਜਿਨ੍ਹਾਂ ਦੇ ਆਧਾਰ 'ਤੇ ਭਾਰਤੀ ਖੇਤੀ ਨੂੰ ਅਰਧ-ਜਗੀਰੂ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ, ਦੇ ਵੇਲਾ ਵਿਹਾਅ ਚੁੱਕੇ ਹੋਣਾ ਹੀ ਕਾਫੀ ਹੈ ਕਿ ਇਹ ਲੇਖ ਕੋਈ ਵੀ ਟਿੱਪਣੀ ਕੀਤੇ ਜਾਣ ਦੇ ਯੋਗ ਨਹੀਂ ਹੈ। ਪਰ ਭਾਰਤ ਨੂੰ ਅਰਧ-ਜਗੀਰੂ ਅਰਧ-ਬਸਤੀ ਮੰਨਣ ਵਾਲੀ ਧਾਰਾ ਦੇ ਸ਼੍ਰੀਮਾਨ ਇਹ ਕਹਿ ਸਕਦੇ ਹਨ ਕਿ ਅਸੀਂ ਵੀ ਤਾਂ ਸੀ. ਐੱਲ. ਆਈ. (ਐੱਮ. ਐੱਲ.) ਦੁਆਰਾ 1983 ਵਿੱਚ ਛਾਪੇ ਗਏ 'ਲਾਲ ਤਾਰਾ-2' ਦੇ ਅਧਾਰ 'ਤੇ ਹੀ ਭਾਰਤੀ ਸਮਾਜ ਨੂੰ ਪੂੰਜੀਵਾਦੀ ਸਾਬਤ ਕਰਦੇ ਹਾਂ। 'ਪ੍ਰਤੀਬੱਧ' ਦੇ ਪਾਠਕ ਇਸ ਇਤਰਾਜ਼ ਉੱਪਰ ਹੈਰਾਨ ਹੋਣਗੇ ਕਿਉਂਕਿ ਸਮਾਜ ਦਾ ਵਿਕਾਸ ਅੱਗੇ ਵੱਲ ਹੁੰਦਾ ਹੈ ਨਾ ਕਿ ਪਿੱਛੇ ਵੱਲ। ਇਹ ਤਾਂ ਹੋ ਸਕਦਾ ਹੈ ਕਿ ਕਿਸੇ ਸਮਾਜ ਵਿੱਚ ਹੋਇਆ ਪੂੰਜੀਵਾਦੀ ਵਿਕਾਸ ਹੋਰ ਵਧੇਰੇ ਪ੍ਰਪੱਕ ਪੂੰਜੀਵਾਦੀ ਵਿਕਾਸ ਵੱਲ ਕਦਮ ਪੁੱਟੇ ਪਰ ਇਹ ਨਹੀਂ ਹੋ ਸਕਦਾ ਕਿ ਇੱਕ ਪੂੰਜੀਵਾਦੀ ਸਮਾਜ ਵਾਪਸ ਜਗੀਰਦਾਰੀ ਵੱਲ ਪਰਤ ਜਾਵੇ। ਇਸ ਲਈ ਇਹ ਇਤਰਾਜ਼ ਬਿਲਕੁਲ ਨਿਰਆਧਾਰ ਹੋਵੇਗਾ।

ਇਸ ਕਿਤਾਬ ਵਿੱਚ ਪ੍ਰਕਾਸ਼ਿਤ ਉਪਰੋਕਤ ਲੇਖ ਵਿੱਚ ਭਾਵੇਂ ਭਾਰਤੀ ਖੇਤੀ ਨੂੰ ਅਰਧ-ਜਗੀਰੂ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਪਰ ਨਾਲ ਦੀ ਨਾਲ ਇਹ ਵੀ ਪ੍ਰਵਾਨ ਕੀਤਾ ਗਿਆ ਹੈ ਕਿ ਭਾਰਤੀ ਖੇਤੀ ਵਿੱਚ ਪੂੰਜੀਵਾਦੀ ਰਿਸ਼ਤੇ ਵੀ ਵਿਕਾਸ ਕਰ ਰਹੇ ਹਨ। ਇਸ ਵਿੱਚ ਕਿਹਾ ਗਿਆ ਹੈ, ''ਉੱਪਰ ਬਿਆਨੇ ਤੱਥਾਂ-ਅੰਕੜਿਆਂ ਤੋਂ ਸਪੱਸ਼ਟ ਹੈ ਕਿ 1966-67 ਤੋਂ ਲੈ



ਕੇ, ਖੇਤੀ ਲਾਗਤ ਵਸਤਾਂ ਵਿੱਚ ਸੱਚੀਓਂ ਹੀ ਵਾਧਾ ਹੋਇਆ ਹੈ। ਇਹ ਭਾਰਤ ਦੇ ਪੇਂਡੂ ਖੇਤਰ ਵਿੱਚ ਵਿਕਾਸ ਕਰ ਰਹੇ ਪੂੰਜੀਵਾਦੀ ਰਿਸ਼ਤਿਆਂ ਦਾ ਸੰਕੇਤ ਹੈ'' (ਪੰਨਾ 19)। ਭਾਰਤੀ ਖੇਤੀ ਵਿੱਚ **''ਪੂੰਜੀਵਾਦੀ ਵਿਕਾਸ ਦਾ ਸੰਕੇਤ''** ਦੇਣ ਵਾਲੇ ਇਹ 'ਤੱਥ ਅਤੇ ਅੰਕੜੇ' 1983-84 ਤੱਕ ਦੇ ਹਨ ਅਤੇ ਉਦੋਂ ਤੋਂ ਲੈ ਕੇ ਹੁਣ ਤੱਕ ਦੋ ਦਹਾਕੇ ਬੀਤ ਚੁੱਕੇ ਹਨ। ਕੀ ਉਪਰੋਕਤ ਤੱਥਾਂ-ਅੰਕੜਿਆਂ ਤੋਂ ਭਾਰਤ ਦੇ ਪੇਂਡੂ ਖੇਤਰ ਵਿੱਚ ਜਿਸ ਪੂੰਜੀਵਾਦੀ ਵਿਕਾਸ ਦਾ ਸੰਕੇਤ ਮਿਲਦਾ ਹੈ, ਇਹ ਵਿਕਾਸ ਹੋਰ ਵਧੇਰੇ ਪ੍ਰਪੱਕ ਵਿਕਾਸ ਦੀ ਦਿਸ਼ਾ ਵਿੱਚ ਅੱਗੇ ਨਹੀਂ ਵਧਿਆ ? ਇਸ ਸਵਾਲ ਦੇ ਜਵਾਬ ਵਿੱਚ ਇਸ ਕਿਤਾਬ ਵਿੱਚ ਪ੍ਰਕਾਸ਼ਿਤ ਲੇਖ ਅਤੇ ਇਸ ਦਾ ਸੰਪਾਦਕ ਦੋਵੇਂ ਖਾਮੋਸ਼ ਹਨ।

ਉਪਰੋਕਤ ਲੇਖ ਇੱਕ ਹੋਰ ਅਰਥ ਵਿੱਚ ਵੀ ਵੇਲਾ ਵਿਹਾਅ ਚੁੱਕਾ ਹੈ। ਇਹ ਲੇਖ 1986 ਵਿੱਚ ਲਿਖਿਆ ਗਿਆ ਸੀ ਅਤੇ ਇਸੇ ਕਿਤਾਬ ਵਿੱਚ ਪ੍ਰਕਾਸ਼ਿਤ ਅਰਵਿੰਦ ਦਾ ਲੇਖ 2005 ਵਿੱਚ ਲਿਖਿਆ ਗਿਆ ਹੈ। ਦੋਹਾਂ ਲੇਖਾਂ ਨੂੰ ਧਿਆਨ ਨਾਲ ਪੜ੍ਹਨ 'ਤੇ ਪਤਾ ਲੱਗਦਾ ਹੈ ਕਿ ਅਰਵਿੰਦ ਦਾ ਲੇਖ, ਇਸੇ ਲੇਖ ਦੀ ਜਾਂ ਤਾਂ ਨਕਲ ਹੈ ਅਤੇ ਜਾਂ ਛੋਟਾ ਰੂਪ ਹੈ। ਜਿਨ੍ਹਾਂ ਤੱਥਾਂ ਦੇ ਅਧਾਰ 'ਤੇ ਇਸ ਲੇਖ ਵਿੱਚ ਭਾਰਤੀ ਖੇਤੀ ਨੂੰ ਅਰਧ-ਜਗੀਰੂ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ, ਅਰਵਿੰਦ ਨੇ ਉਨ੍ਹਾਂ ਹੀ ਤੱਥਾਂ ਨੂੰ ਆਧਾਰ ਬਣਾ ਕੇ 'ਖੇਤੀ ਅੰਦਰ ਤਬਦੀਲੀ ਵਿੱਚ ਜਮਾਤੀ ਸਬੰਧਾਂ ਨੂੰ ਸਮਝਣ ਲਈ ਸਿਧਾਂਤਕ ਆਧਾਰ' ਤਿਆਰ ਕੀਤਾ ਹੈ, ਜਿਸ ਨੂੰ ਸ੍ਰੀਮਾਨ ਅਰਵਿੰਦ ਨੇ ਕਿਸੇ ਵੀ ਨਤੀਜੇ 'ਤੇ ਨਹੀਂ ਪਹੁੰਚਾਇਆ। ਇਸ ਆਧਾਰ ਨੇ ਕਿਹਾ ਜਾ ਸਕਦਾ ਹੈ ਕਿ ਭਾਰਤੀ ਖੇਤੀ ਵਿੱਚ ਪਿਛਲੇ ਦੋ ਦਹਾਕਿਆਂ ਵਿੱਚ ਹੋਈਆਂ ਤਿੱਖੀਆਂ ਤਬਦੀਲੀਆਂ ਨੂੰ ਸਮਝਣ ਦੇ ਮਾਮਲੇ 'ਚ ਇਹ **ਭਾਰਤੀ ਨਰੋਦਨਿਕ** ਬੁਰੀ ਤਰ੍ਹਾਂ ਭੰਬਲਭੂਸੇ ਵਿੱਚ ਪਏ ਹੋਏ ਹਨ। ਇਨ੍ਹਾਂ ਤਬਦੀਲੀਆਂ ਬਾਰੇ ਇਨ੍ਹਾਂ ਦੀ ਕੋਈ ਪੋਜ਼ੀਸ਼ਨ ਨਹੀਂ ਹੈ, ਇਹ ਇਸ ਬਾਰੇ ਪੂਰੀ ਤਰ੍ਹਾਂ ਚੁੱਪ ਹਨ ਅਤੇ ਇਨ੍ਹਾਂ ਤਬਦੀਲੀਆਂ ਤੋਂ ਅੱਖਾਂ ਬੰਦ ਕਰਕੇ ਆਪਣੀ ਪੁਰਾਣੀ 'ਪ੍ਰੈਕਟਿਸ' ਵਿੱਚ ਹੀ ਰੁੱਝੇ ਹੋਏ ਹਨ। ਇਸ ਕਿਤਾਬ ਦੇ ਸੰਪਾਦਕ ਨੇ ਵਿੱਚ-ਵਿੱਚ ਟਿੱਪਣੀਆਂ ਕਰਕੇ ਇਸ ਕਿਤਾਬ ਦੇ ਅਧੂਰੇਪਣ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਸੀ. ਆਰ. ਸੀ. ਨਾਂ ਦੀ ਜਥੇਬੰਦੀ ਦੇ ਸਬੰਧ ਵਿੱਚ ਟਿੱਪਣੀ ਕਰਦਿਆਂ ਸ੍ਰੀਮਾਨ ਸੰਪਾਦਕ ਦਾ ਕਹਿਣਾ ਹੈ, **''ਹੁਣ ਉਸ ਦਾ ਕੋਈ ਨਾਮ ਲੇਵਾ ਨਹੀਂ ਬਚਿਆ। ਬਿਨਾਂ ਅਮਲ ਵਾਲੇ ਖੋਝ ਗਿਆਨੀਆਂ ਦਾ ਸ਼ਾਇਦ ਇਹੋ ਹਸ਼ਰ ਹੁੰਦਾ ਹੈ।''** ਸੰਪਾਦਕ ਦੀ ਇਹ ਟਿੱਪਣੀ ਬਿਲਕੁਲ ਦਰੁਸਤ ਹੈ। ਇਸ ਵਿੱਚ ਇੰਨਾ ਵਾਧਾ ਜ਼ਰੂਰ ਕਰਨਾ ਚਾਹਾਂਗੇ ਕਿ 'ਸ਼ਾਇਦ' ਨਹੀਂ, ਬਿਲਕੁਲ ਲਾਜ਼ਮੀ ਹੀ ਇਹੋ ਹਸ਼ਰ ਹੁੰਦਾ ਹੈ। ਪਰ ਸੰਪਾਦਕ ਜੀ ਅਮਲ ਵਾਸਤੇ ਕਿਸੇ ਰਾਹ ਦਰਸਾਵੇ ਸਿਧਾਂਤ ਦੀ ਵੀ ਤਾਂ ਜ਼ਰੂਰਤ ਹੁੰਦੀ ਹੈ, ਜੋ ਕਿ ਆਪਣੇ ਆਪ ਵਿੱਚ ਵੀ ਮਨੁੱਖ ਦੇ ਸਮੁੱਚੇ ਸਮਾਜਿਕ ਅਭਿਆਸ ਦਾ ਹੀ ਨਿਚੋੜ ਹੁੰਦਾ ਹੈ। ਲੈਨਿਨ ਨੇ ਐਵੇਂ ਤੇ ਨਹੀਂ ਸੀ ਕਿਹਾ ਕਿ ''ਬਿਨਾਂ ਇਨਕਲਾਬੀ ਸਿਧਾਂਤ ਤੋਂ ਕੋਈ ਇਨਕਲਾਬੀ ਲਹਿਰ ਨਹੀਂ ਹੁੰਦੀ।'' ਇਸ ਲਈ ਇਨਕਲਾਬੀ ਸਿਧਾਂਤ ਦੀ ਰਾਹਨੁਮਾਈ 'ਚ ਉਸ ਸਮਾਜ ਦੀ, ਜਿਸ ਨੂੰ ਤਬਦੀਲ ਕਰਨਾ ਹੈ, ਦੀ ਵਿਗਿਆਨ ਸੰਗਤ ਸਮਝਦਾਰੀ ਤੋਂ ਬਿਨਾਂ ਅਮਲ ਹਨੇਰੇ ਵਿੱਚ ਟੱਕਰਾਂ ਮਾਰਨ ਤੋਂ ਵੱਧ ਕੁਝ ਨਹੀਂ ਹੋ ਸਕਦਾ। **ਇਨਕਲਾਬੀ ਸਿਧਾਂਤ ਦੀ ਰਾਹਨੁਮਾਈ ਤੋਂ ਬਿਨਾਂ ਅਮਲ ਵਿੱਚ ਰੁੱਝੇ ਰਹਿਣ**

**ਵਾਲਿਆਂ ਦੀ ਹਾਲਤ ਇੱਕ ਦਿਨ ਯੂਰੀ ਕਜ਼ਾਕੋਵ ਦੀ ਕਹਾਣੀ ਵਿਚਲੇ ਅੰਨ੍ਹੇ ਸ਼ਿਕਾਰੀ ਕੁੱਤੇ ਵਾਲੀ ਹੋ ਜਾਂਦੀ ਹੈ।**

ਇਸ ਕਿਤਾਬ ਵਿੱਚ ਸ਼ਾਮਿਲ ਤੀਸਰਾ ਲੇਖ '**ਭਾਰਤੀ ਸਮਾਜ ਦਾ ਖਾਸਾ ਅਰਧ ਜਗੀਰੂ**' ਸਾਬਕਾ ਸੀ. ਪੀ. ਆਈ. (ਐੱਮ. ਐੱਲ.) [ਪਾਰਟੀ ਯੂਨਿਟੀ] ਦੇ ਅੰਗਰੇਜ਼ੀ ਪੇਪਰ 'ਪਾਰਟੀ ਯੂਨਿਟੀ' ਦੇ 1987-88 ਅੰਕ ਵਿੱਚੋਂ ਲਿਆ ਗਿਆ ਹੈ। ਇਹ ਲੇਖ ਮੁੱਖ ਰੂਪ ਵਿੱਚ ਇਸ ਪਾਰਟੀ ਦੀ ਅੰਦਰੂਨੀ ਬਹਿਸ ਨੂੰ ਸੰਬੋਧਿਤ ਹੈ। ਇਹ ਲੇਖ ਭਾਰਤੀ ਖੇਤੀ ਨੂੰ ਅਰਧ ਜਗੀਰੂ ਨਾ ਮੰਨਣ ਵਾਲੇ ਵਿਰੋਧੀਆਂ (1) ਜੋ ਮੁੱਖ ਰੂਪ ਵਿੱਚ ਭਾਰਤੀ ਖੇਤੀ ਨੂੰ ਸਰਮਾਏਦਾਰਾਨਾ ਮੰਨਦੇ ਹਨ (2) ਉਹ ਜੋ ਇਹ ਕਹਿੰਦੇ ਹਨ ਕਿ ਭਾਰਤੀ ਖੇਤੀ ਨੂੰ ਅਰਧ-ਜਗੀਰੂ ਕਹਿਣਾ ਤਾਂ ਗ਼ਲਤ ਹੈ, ਪਰ ਕਿਹਾ ਕੀ ਜਾਵੇ ਇਸ ਬਾਰੇ ਚੁੱਪ ਹਨ, ਨੂੰ ਨੁੱਕਰੇ ਲਾਉਣ ਦੇ ਮਕਸਦ ਨਾਲ ਲਿਖਿਆ ਗਿਆ। ਇਹ ਲੇਖ ਭਾਰਤੀ ਸਮਾਜ ਦੇ ਕਿਸੇ ਗ਼ਹਿਰ ਗੰਭੀਰ ਭਰਵੇਂ ਵਿਸ਼ਲੇਸ਼ਣ ਤੋਂ ਕੋਰਾ ਬੇਹੱਦ ਸਤਹੀ ਹੈ।

ਇਸ ਕਿਤਾਬ ਵਿੱਚ ਪ੍ਰਕਾਸ਼ਿਤ ਆਖਰੀ ਲੇਖ ਸੀ. ਪੀ. ਆਈ. (ਐੱਮ. ਐੱਲ.) [ਪਾਰਟੀ ਯੂਨਿਟੀ] ਦੇ ਪ੍ਰੋਗਰਾਮ ਦਾ ਇੱਕ ਹਿੱਸਾ ਹੈ। ਸ੍ਰੀਮਾਨ ਅਰਵਿੰਦ ਦੇ ਲੇਖ ਨੂੰ ਛੱਡ ਕੇ ਬਾਕੀ ਸਾਰੇ ਲੇਖਾਂ ਦਾ ਇੱਕ ਹੀ ਮਕਸਦ ਹੈ, ਭਾਰਤੀ ਖੇਤੀ ਨੂੰ ਅਰਧ-ਜਗੀਰੂ ਸਾਬਤ ਕਰਨਾ, ਇਨ੍ਹਾਂ ਲੇਖਾਂ ਵਿੱਚ ਦਿੱਤੇ ਤੱਥ-ਤਰਕ ਸਭ ਮਿਲਦੇ-ਜੁਲਦੇ ਹੀ ਹਨ।

ਅਸੀਂ ਇੱਥੇ ਆਪਣਾ ਮੂਲ ਕੰਮ ਕਰਾਂਗੇ। ਇਸ ਲੇਖ ਦਾ ਮੁੱਖ ਮਕਸਦ 1990 ਤੋਂ ਬਾਅਦ, ਜਦੋਂ ਤੋਂ ਭਾਰਤੀ ਹੁਕਮਰਾਨਾਂ ਨੇ ਨਵੀਂ ਆਰਥਿਕ ਨੀਤੀ ਅਪਣਾਈ ਹੈ, ਜਦੋਂ ਤੋਂ ਭਾਰਤ ਸਮੇਤ ਪੂਰੀ ਦੁਨੀਆ ਵਿਚ ਉਦਾਰੀਕਰਨ-ਨਿੱਜੀਕਰਨ-ਸੰਸਾਰੀਕਰਨ ਦੀ ਹਨ੍ਹੇਰੀ ਝੁੱਲਣ ਲੱਗੀ ਹੈ, ਦੇ ਸਮੇਂ ਦੌਰਾਨ ਭਾਰਤੀ ਖੇਤੀ ਵਿੱਚ ਵਾਪਰੀਆਂ ਤਬਦੀਲੀਆਂ ਦੀ ਇੱਕ ਤਸਵੀਰ ਪੇਸ਼ ਕਰਨਾ ਹੈ। ਇਸ ਮੂਲ ਮਕਸਦ ਨੂੰ ਪੂਰਾ ਕਰਦੇ ਹੋਏ ਅਸੀਂ ਉਪਰੋਕਤ ਕਿਤਾਬ '**ਭਾਰਤ ਦਾ ਖਾਸਾ ਅਰਧ-ਜਗੀਰੂ ਕਿਉਂ ?**' ਵਿਚਲੀਆਂ ਦਲੀਲਾਂ ਦੀ ਵੀ ਚੀਰ-ਫਾੜ ਕਰਾਂਗੇ। ਅਸੀਂ ਕੋਸ਼ਿਸ਼ ਕਰਾਂਗੇ ਇਸ ਲੇਖ ਵਿੱਚ ਅਸੀਂ 1990 ਤੋਂ ਬਾਅਦ ਦੇ ਹੀ ਅੰਕੜੇ ਦੇਈਏ। ਕਿਤੇ ਨਵੇਂ ਅੰਕੜੇ ਉਪਲਬੱਧ ਨਾ ਹੋਣ ਦੀ ਸੂਰਤ ਵਿੱਚ ਜਾਂ ਪੁਰਾਣੇ ਅੰਕੜਿਆਂ ਦੀ ਪ੍ਰਸੰਗਿਕਤਾ ਕਾਰਨ ਹੀ ਸਾਨੂੰ 1990 ਤੋਂ ਪਹਿਲਾਂ ਦੇ ਅੰਕੜੇ ਦੇਣੇ ਪੈ ਸਕਦੇ ਹਨ। ਇਸ ਵਿੱਚ ਅਸੀਂ ਸ਼੍ਰੀਮਾਨ ਅਰਵਿੰਦ ਵੱਲੋਂ ਭਾਰਤੀ ਖੇਤੀ ਵਿਚਲੇ ਪੈਦਾਵਾਰੀ ਸਬੰਧਾਂ ਨੂੰ ਸਮਝਣ ਲਈ ਜੋ 11 ਫੈਕਟਰ ਦਿੱਤੇ ਗਏ ਹਨ, ਉਨ੍ਹਾਂ ਨੂੰ ਵੀ ਸਮੇਟਣ ਦੀ ਕੋਸ਼ਿਸ਼ ਕਰਾਂਗੇ। ਸ੍ਰੀਮਾਨ ਅਰਵਿੰਦ ਨੇ ਤਾਂ ਇਨ੍ਹਾਂ ਫੈਕਟਰਾਂ ਦੇ ਅਧਾਰ ਉੱਪਰ ਭਾਰਤੀ ਖੇਤੀ ਵਿਚਲੀਆਂ ਤਬਦੀਲੀਆਂ ਨੂੰ ਘੋਖਣ-ਪੜਤਾਲਣ ਦੀ ਕੋਸ਼ਿਸ਼ ਨਹੀਂ ਕੀਤੀ ਪਰ ਅਸੀਂ ਇਹ ਕੰਮ ਜ਼ਰੂਰ ਕਰਾਂਗੇ।

## (1) ਘਰੇਲੂ ਮੰਡੀ ਦਾ ਜਨਮ ਅਤੇ ਵਿਸਤਾਰ

"ਮੰਡੀ ਜਿਣਸ ਅਰਥਚਾਰੇ ਦੀ ਹੀ ਇੱਕ ਕੈਟਾਗਰੀ ਹੈ, ਆਪਣੇ ਵਿਕਾਸ ਦੌਰਾਨ ਜਿਸ ਦੀ ਪੂੰਜੀਵਾਦੀ ਅਰਥਚਾਰੇ ਵਿੱਚ ਰੂਪ ਬਦਲੀ ਹੁੰਦੀ ਹੈ ਅਤੇ ਸਿਰਫ਼ ਪਿਛਲੇਰੇ ਤਹਿਤ ਹੀ ਇਹ ਆਪਣਾ ਪੂਰਨ ਪ੍ਰਭਾਵ ਅਤੇ ਸਰਬਵਿਆਪੀ ਪ੍ਰਸਾਰ ਹਾਸਲ ਕਰਦੀ ਹੈ। ਇਸ ਲਈ, ਘਰੇਲੂ ਮੰਡੀ ਨਾਲ਼ ਸਬੰਧਿਤ ਬੁਨਿਆਦੀ ਸਿਧਾਂਤਕ ਤਜ਼ਵੀਜ਼ਾਂ ਦੀ ਪੜਤਾਲ ਕਰਨ ਲਈ ਸਾਨੂੰ ਲਾਜ਼ਮੀ ਹੀ ਸਰਲ ਜਿਣਸ ਅਰਥਚਾਰੇ ਤੋਂ ਸ਼ੁਰੂਆਤ ਕਰਨੀ ਚਾਹੀਦੀ ਹੈ ਅਤੇ ਪੂੰਜੀਵਾਦੀ ਅਰਥਚਾਰੇ ਵਿੱਚ ਇਸ ਦੀ ਧੀਮੀ ਰੂਪਬਦਲੀ ਦੀ ਖੋਜ ਕਰਨੀ ਚਾਹੀਦੀ ਹੈ।" (ਲੈਨਿਨ, ਕਲੈਕਟਡ ਵਰਕਸ ਪੰਨਾ 37, ਅਨੁਵਾਦ ਸਾਡਾ)

ਸਰਲ ਜਿਣਸ ਪੈਦਾਵਾਰ ਦੀ ਹੋਂਦ ਯੁੱਗਾਂ ਤੋਂ ਰਹੀ ਹੈ, ਇਥੋਂ ਤੱਕ ਕਿ ਗੁਲਾਮਦਾਰੀ ਯੁੱਗ ਵਿੱਚ ਵੀ ਇਸ ਦੀ ਹੋਂਦ ਵੇਖੀ ਜਾ ਸਕਦੀ ਹੈ। ਇਸ ਲਈ ਸਿਰਫ਼ ਜਿਣਸ ਪੈਦਾਵਾਰ ਦੇ ਅਧਾਰ 'ਤੇ ਹੀ ਕਿਸੇ ਸਮਾਜ ਨੂੰ ਪੂੰਜੀਵਾਦੀ ਸਮਾਜ ਨਹੀਂ ਕਿਹਾ ਜਾ ਸਕਦਾ। ਇਹ ਸਰਲ ਜਿਣਸ ਪੈਦਾਵਾਰ ਹੀ ਅੱਗੇ ਚੱਲ ਕੇ ਪੂੰਜੀਵਾਦੀ ਜਿਣਸ ਪੈਦਾਵਾਰ ਲਈ ਜ਼ਮੀਨ ਤਿਆਰ ਕਰਦੀ ਹੈ। ਜਿਣਸ ਅਰਥਚਾਰੇ ਦਾ ਆਧਾਰ ਕਿਰਤ ਦੀ ਸਮਾਜਿਕ ਵੰਡ ਹੈ। "**ਤਿਆਰ ਮਾਲ ਦੀ ਸਨਅਤ ਦਾ ਕੱਚੇ ਮਾਲ ਦੀ ਸਨਅਤ ਤੋਂ ਅਤੇ ਤਿਆਰ ਮਾਲ ਦੀ ਸਨਅਤ ਦਾ ਖੇਤੀ ਤੋਂ ਅਲੱਗ ਹੋਣਾ, ਖੁਦ ਖੇਤੀ ਨੂੰ ਵੀ ਇਕ ਸਨਅਤ ਵਿੱਚ, ਅਰਥਚਾਰੇ ਦੀ ਇੱਕ ਜਿਣਸ ਉਤਪਾਦਕ ਸ਼ਾਖ ਵਿੱਚ ਬਦਲ ਦਿੰਦਾ ਹੈ, ਵਿਸ਼ੇਸ਼ੀਕਰਨ ਦੀ ਪ੍ਰਕ੍ਰਿਆ, ਜੋ ਪੈਦਾਵਾਰ ਦੀਆਂ ਵੱਖ-ਵੱਖ ਕਿਸਮਾਂ ਨੂੰ ਇਕ ਦੂਸਰੇ ਤੋਂ ਅਲੱਗ ਕਰਦੀ ਹੈ, ਜੋ ਕਿ ਸਨਅਤ ਦੀਆਂ ਦਿਨੋ-ਦਿਨ ਵਧਦੀਆਂ ਸ਼ਾਖਾਵਾਂ ਪੈਦਾ ਕਰਦੀ ਹੈ, ਖੇਤੀ ਵਿੱਚ ਵੀ ਇਸ ਦਾ ਪ੍ਰਗਟਾਵਾ ਹੁੰਦਾ ਹੈ, ਜੋ ਕਿ ਖੇਤੀ ਦੇ ਵਿਸ਼ੇਸ਼ੀਕ੍ਰਿਤ ਇਲਾਕੇ (ਫਾਰਮਿੰਗ ਦੇ ਪ੍ਰਬੰਧ) ਪੈਦਾ ਕਰਦੀ ਹੈ ਅਤੇ ਨਾ ਸਿਰਫ਼ ਖੇਤੀ ਅਤੇ ਸਨਅਤੀ ਉਤਪਾਦਾਂ ਦੇ ਆਪਸੀ ਵਟਾਂਦਰੇ ਨੂੰ ਸਗੋਂ ਖੇਤੀ ਦੇ ਹੀ ਵੱਖ-ਵੱਖ ਉਤਪਾਦਾਂ ਦੇ ਆਪਸੀ ਵਟਾਂਦਰੇ ਨੂੰ ਜਨਮ ਦਿੰਦੀ ਹੈ। ਵਪਾਰਕ (ਅਤੇ ਪੂੰਜੀਵਾਦੀ) ਖੇਤੀ ਦੇ ਵਿਸ਼ੇਸ਼ੀਕਰਨ ਦਾ ਪ੍ਰਗਟਾਵਾ ਸਾਰੇ ਪੂੰਜੀਵਾਦੀ ਦੇਸ਼ਾਂ ਵਿਚ ਅਤੇ ਕਿਰਤ ਦੀ ਕੌਮਾਂਤਰੀ ਵੰਡ ਵਿੱਚ ਹੁੰਦਾ ਹੈ।**" (ਉਪਰੋਕਤ ਪੰਨਾ 39 ਅਨੁਵਾਦ ਸਾਡਾ)

ਇਸ ਤਰ੍ਹਾਂ ਮੰਡੀ ਲਈ ਪੈਦਾਵਾਰ ਪੂੰਜੀਵਾਦ ਦਾ ਇੱਕ ਲਾਜ਼ਮੀ ਲੱਛਣ ਹੈ। ਪਰ ਇਹ ਜਿਣਸ ਪੈਦਾਵਾਰ ਪੂੰਜੀਵਾਦੀ ਜਿਣਸ ਪੈਦਾਵਾਰ ਉਦੋਂ ਹੀ ਬਣਦੀ ਹੈ ਜਦੋਂ, ਛੋਟੇ ਉਤਪਾਦਕ ਤਬਾਹ ਹੋ ਜਾਂਦੇ ਹਨ ਭਾਵ ਅਜਿਹੇ ਕਿਰਤੀ ਜੋ ਖੁਦ ਦੀ ਕਿਰਤ ਨਾਲ ਪੈਦਾਵਾਰ ਕਰਦੇ ਹਨ ਅਤੇ ਕੋਈ ਵਾਫਰ ਕਦਰ ਹਾਸਲ ਨਹੀਂ ਕਰਦੇ ਅਤੇ ਜੇਕਰ ਉਹ ਕੁੱਝ ਕਿਰਤ ਸ਼ਕਤੀ ਖਰੀਦਦੇ ਵੀ ਹਨ ਤਾਂ ਇਸ ਵਾਫਰ ਕਦਰ ਨੂੰ ਸਥਿਰ ਪੂੰਜੀ ਵਿੱਚ ਨਹੀਂ ਬਦਲ ਪਾਉਂਦੇ, ਉਹ ਮੰਡੀ ਅਤੇ ਮੁਕਾਬਲੇ ਵਿੱਚ ਵੱਡੀ ਪੂੰਜੀ ਦੇ ਮਾਲਕਾਂ ਕੋਲੋਂ ਹਾਰ ਜਾਂਦੇ ਹਨ। ਉਹ ਉਜ਼ਰਤੀ ਮਜ਼ਦੂਰ ਬਣ ਜਾਂਦੇ ਹਨ ਅਤੇ ਉਨ੍ਹਾਂ ਦੇ ਕਿਰਤ ਦੇ ਸਾਧਨ ਉਨ੍ਹਾਂ ਤੋਂ ਖੁੱਸ ਜਾਂਦੇ ਹਨ ਅਤੇ ਉਨ੍ਹਾਂ ਦੀ ਕਿਰਤ ਸ਼ਕਤੀ ਖੁਦ ਇੱਕ ਜਿਣਸ ਬਣ ਜਾਂਦੀ ਹੈ। ਇਸੇ ਪ੍ਰਕ੍ਰਿਆ ਦੇ ਦੂਸਰੇ ਸਿਰੇ 'ਤੇ ਬੁਰਜੂਆਜ਼ੀ ਦਾ ਜਨਮ ਹੁੰਦਾ ਹੈ, ਜੋ ਨਿਰੋਲ ਰੂਪ ਵਿੱਚ ਹੋਰਾਂ ਦੀ ਕਿਰਤ ਸ਼ਕਤੀ ਦੀ ਖਰੀਦਦਾਰ ਹੁੰਦੀ ਹੈ, ਜੋ ਪੈਦਾਵਾਰੀ ਪ੍ਰਕ੍ਰਿਆ ਦੌਰਾਨ ਹਥਿਆਈ ਵਾਫਰ ਕਦਰ ਨੂੰ ਲਗਾਤਾਰ ਵਧਦੀ ਹੋਈ ਮਾਤਰਾ ਵਿੱਚ ਸਥਿਰ ਪੂੰਜੀ ਵਿੱਚ ਬਦਲਦੀ ਹੈ ਅਤੇ ਲਗਾਤਾਰ ਵਿਸਤਾਰਤ ਮੁੜ-ਪੈਦਾਵਾਰ ਜਿਸ ਦੀ ਹੋਂਦ ਦੀ ਸ਼ਰਤ ਬਣ ਜਾਂਦੀ ਹੈ।

ਮਾਰਕਸ ਅਤੇ ਲੈਨਿਨ ਇਸ ਵਰਤਾਰੇ ਦੀ ਇਸ ਤਰ੍ਹਾਂ ਵਿਆਖਿਆ ਕਰਦੇ ਹਨ, "**ਅਸਲ ਵਿੱਚ ਜਿਨ੍ਹਾਂ ਘਟਨਾਵਾਂ ਨੇ ਛੋਟੇ ਕਿਸਾਨਾਂ ਨੂੰ ਉਜਰਤੀ ਮਜ਼ਦੂਰਾਂ ਵਿੱਚ, ਗੁਜ਼ਾਰੇ ਅਤੇ ਕਿਰਤ ਦੇ ਸਾਧਨਾਂ ਨੂੰ ਸਰਮਾਏ ਦੇ ਪਦਾਰਥਕ ਅੰਸ਼ਾਂ ਵਿਚ ਬਦਲਿਆ, ਉਨ੍ਹਾਂ ਦੇ ਨਾਲ਼ ਹੀ ਇਨ੍ਹਾਂ**

**ਛੋਕੜਲਿਆਂ ਲਈ ਘਰੇਲੂ ਮੰਡੀ ਵੀ ਤਿਆਰ ਕੀਤੀ। ਪਹਿਲਾਂ ਕਿਸਾਨ ਟੱਬਰ ਗੁਜ਼ਾਰੇ ਦੇ ਸਾਧਨ ਅਤੇ ਕੱਚਾ ਮਾਲ ਪੈਦਾ ਕਰਦੇ ਸਨ, ਜਿਨ੍ਹਾਂ ਦੀ ਵਧੇਰੇ ਕਰਕੇ ਉਹ ਖੁਦ ਹੀ ਖਪਤ ਕਰਦੇ ਸਨ, ਇਹ ਕੱਚੇ ਮਾਲ ਅਤੇ ਗੁਜ਼ਾਰੇ ਦੇ ਸਾਧਨ ਹੁਣ ਜਿਣਸਾਂ ਬਣ ਗਏ ਹਨ, ਵੱਡਾ ਕਿਸਾਨ ਉਨ੍ਹਾਂ ਨੂੰ ਵੇਚਦਾ ਹੈ ਅਤੇ ਤਿਆਰ ਮਾਲ ਦੀਆਂ ਵਸਤਾਂ ਉਸ ਦੀ ਮੰਡੀ ਹਨ। ਸੂਤ, ਸੂਤੀ ਕੱਪੜਾ, ਮੋਟੀ ਉੱਨ ਦੀਆਂ ਚੀਜ਼ਾਂ, ਇਹ ਚੀਜ਼ਾਂ ਹਨ ਜਿਨ੍ਹਾਂ ਦਾ ਕੱਚਾ ਮਾਲ ਹਰ ਕਿਸਾਨ ਦੀ ਪਹੁੰਚ ਵਿਚ ਸੀ, ਜਿਸ ਨੂੰ ਕਿਸਾਨ ਟੱਬਰ ਆਪਣੀ ਵਰਤੋਂ ਲਈ ਕੱਤਦਾ ਅਤੇ ਉਣਦਾ ਸੀ—ਹੁਣ ਤਿਆਰ ਮਾਲ ਦੀਆਂ ਚੀਜ਼ਾਂ ਬਣ ਗਈਆਂ ਹਨ, ਜਿਨ੍ਹਾਂ ਲਈ ਪੇਂਡੂ ਜ਼ਿਲ੍ਹੇ ਫੌਰੀ ਮੰਡੀ ਬਣ ਗਏ ਹਨ। ....ਇਉਂ ਆਤਮ ਨਿਰਭਰ ਕਿਸਾਨਾਂ ਦੀ ਜਾਇਦਾਦ ਦੀ ਜ਼ਬਤੀ ਤੇ ਉਨ੍ਹਾਂ ਨੂੰ ਪੈਦਾਵਾਰ ਦੇ ਸਾਧਨਾਂ ਤੋਂ ਵੱਖ ਕਰਨ ਦੇ ਨਾਲ-ਨਾਲ ਦੂਜੇ ਪਾਸੇ ਇਸ ਦੇ ਨਾਲ਼-ਨਾਲ਼ ਪਿੰਡਾਂ ਦੀ ਘਰੇਲੂ ਸਨਅਤ ਨੂੰ ਵੀ ਨਸ਼ਟ ਕਰ ਦਿੱਤਾ ਜਾਂਦਾ ਹੈ, ਇਉਂ ਤਿਆਰ ਮਾਲ ਦੀ ਸਨਅਤ ਅਤੇ ਖੇਤੀ ਦਾ ਆਪਸ ਵਿਚ ਨਿਖੇੜ ਹੋਣ ਦੀ ਕਿਰਿਆ ਪੂਰੀ ਕੀਤੀ ਜਾਂਦੀ ਹੈ। ਕੇਵਲ ਪਿੰਡਾਂ ਦੀ ਘਰੇਲੂ ਸਨਅਤ ਤਬਾਹ ਹੋਣ ਨਾਲ਼ ਹੀ ਕਿਸੇ ਦੇਸ਼ ਦੀ ਅੰਦਰੂਨੀ ਮੰਡੀ ਨੂੰ ਉਹ ਵਿਸਥਾਰ ਅਤੇ ਉਹ ਸਥਿਰਤਾ ਪ੍ਰਾਪਤ ਹੋ ਸਕਦੀ ਹੈ, ਜਿਨ੍ਹਾਂ ਦੀ ਪੈਦਾਵਾਰ ਦੀ ਸਰਮਾਏਦਾਰਾਨਾ ਪ੍ਰਣਾਲੀ ਨੂੰ ਜ਼ਰੂਰਤ ਹੁੰਦੀ ਹੈ।''**

(ਕਾਰਲ ਮਾਰਕਸ, ਪੂੰਜੀ ਜਿਲਦ ਪਹਿਲੀ, ਪੰਨਾ 804-5)

ਲੈਨਿਨ ਦੇ ਸ਼ਬਦਾਂ ਵਿੱਚ, **''ਨਤੀਜਤਨ ਕਿਸਾਨੀ ਦੀ ਪੇਂਡੂ ਪ੍ਰੋਲੇਤਾਰੀ ਵਿੱਚ ਰੂਪ ਬਦਲੀ, ਮੁੱਖ ਤੌਰ 'ਤੇ ਉਪਭੋਗ ਦੀਆਂ ਵਸਤਾਂ ਦੀ ਮੰਡੀ ਪੈਦਾ ਕਰਦੀ ਹੈ, ਜਦੋਂ ਕਿ ਪੇਂਡੂ ਬੁਰਜੁਆਜ਼ੀ ਵਿਚ ਰੂਪ ਬਦਲੀ ਮੁੱਖ ਤੌਰ 'ਤੇ ਪੈਦਾਵਾਰ ਦੇ ਸਾਧਨਾਂ ਦੀ ਮੰਡੀ ਪੈਦਾ ਕਰਦੀ ਹੈ। ਦੂਸਰੇ ਲਫਜ਼ਾਂ ਵਿੱਚ, ''ਕਿਸਾਨੀ'' ਦੇ ਹੇਠਲੇ ਸਮੂਹਾਂ ਵਿੱਚ ਅਸੀਂ ਕਿਰਤ ਸ਼ਕਤੀ ਨੂੰ ਇੱਕ ਜਿਣਸ ਵਿੱਚ ਵਟਦੇ ਵੇਖਦੇ ਹਾਂ ਅਤੇ ਉੱਪਰਲੇ ਸਮੂਹਾਂ ਵਿੱਚ ਅਸੀਂ ਪੈਦਾਵਾਰ ਦੇ ਸਾਧਨਾਂ ਨੂੰ ਪੂੰਜੀ ਵਿੱਚ ਵਟਦੇ ਦੇਖਦੇ ਹਾਂ। ਦੋਵਾਂ ਰੂਪ ਬਦਲੀਆਂ ਦਾ ਨਤੀਜਾ ਘਰੇਲੂ ਮੰਡੀ ਦੇ ਪੈਦਾ ਹੋਣ ਦੀ ਪ੍ਰਕ੍ਰਿਆ ਵਿੱਚ ਨਿਕਲਦਾ ਹੈ, ਜਿਸ ਨੂੰ ਸਿਧਾਂਤ ਨੇ ਸਾਰੇ ਪੂੰਜੀਵਾਦੀ ਦੇਸ਼ਾਂ ਲਈ ਆਮ ਰੂਪ ਵਿੱਚ ਸਥਾਪਿਤ ਕੀਤਾ ਹੈ।''**

(ਲੈਨਿਨ ਕਲੈਕਟਡ ਵਰਕਸ, ਜਿਲਦ 3, ਪੰਨਾ 166, ਅਨੁਵਾਦ ਸਾਡਾ)

ਕਿਸਾਨੀ ਦੇ ਵਿਭੇਦੀਕਰਨ (ਭਾਵ ਇਸ ਦੀ ਖੇਤੀ ਬੁਰਜੁਆਜ਼ੀ ਅਤੇ ਪ੍ਰੋਲੇਤਾਰੀਆਂ ਵਿੱਚ ਵੰਡ) ਦੀ ਬਦੌਲਤ ਘਰੇਲੂ ਮੰਡੀ ਦਾ ਜਨਮ ਹੁੰਦਾ ਹੈ ਅਤੇ ਖੇਤੀ ਖੇਤਰ ਦੀਆਂ ਦੋ ਵਿਰੋਧੀ ਜਮਾਤਾਂ ਦਾ ਜਨਮ ਹੁੰਦਾ ਹੈ। ਖੇਤੀ ਬੁਰਜੁਆਜ਼ੀ ਨਾ ਸਿਰਫ ਛੋਟੇ ਉਤਪਾਦਕਾਂ ਦੇ ਪੈਦਾਵਾਰ ਦੇ ਸਾਧਨਾਂ ਨੂੰ ਜ਼ਬਤ ਕਰਕੇ ਉਨ੍ਹਾਂ ਨੂੰ ਪੂੰਜੀ ਵਿੱਚ ਬਦਲਦੀ ਹੈ ਅਤੇ ਛੋਟੇ ਉਤਪਾਦਕਾਂ ਨੂੰ ਉਜਰਤੀ ਮਜ਼ਦੂਰਾਂ ਵਿੱਚ ਬਦਲਦੀ ਹੈ ਸਗੋਂ ਉਜਰਤੀ ਮਜ਼ਦੂਰਾਂ ਦੀ ਲੁੱਟ ਰਾਹੀਂ ਹਥਿਆਈ ਵਾਫਰ ਕਦਰ ਦੇ ਵੱਡੇ ਹਿੱਸੇ ਨੂੰ ਵੀ ਲਗਾਤਾਰ ਸਥਿਰ ਪੂੰਜੀ ਵਿੱਚ ਬਦਲਦੀ ਹੈ। ਇਸੇ ਪ੍ਰਕ੍ਰਿਆ ਦੇ ਦੂਜੇ ਸਿਰੇ ਉਜਰਤੀ ਮਜ਼ਦੂਰ ਹੁੰਦੇ ਹਨ, ਜਿਨ੍ਹਾਂ ਲਈ ਕਿਰਤ ਸ਼ਕਤੀ ਦੀ ਵਿਕਰੀ ਜਿਉਂਦੇ ਰਹਿਣ ਦੀ ਸ਼ਰਤ ਬਣ ਜਾਂਦੀ ਹੈ। ਇਸ ਪੜਾਅ 'ਤੇ ਆ ਕੇ ਸਰਲ ਜਿਣਸ ਪੈਦਾਵਾਰ ਪੂੰਜੀਵਾਦੀ ਜਿਣਸ ਪੈਦਾਵਾਰ ਵਿੱਚ ਬਦਲ ਜਾਂਦੀ ਹੈ। ਪੂੰਜੀਵਾਦੀ ਜਿਣਸ ਪੈਦਾਵਾਰ ਅਰਥਚਾਰੇ



'ਚ ਭਾਰੂ ਖਾਸਾ ਤਿਆਰ ਕਰ ਲੈਂਦੀ ਹੈ। ਬੇਸ਼ੱਕ ਇਸ ਦੇ ਨਾਲ-ਨਾਲ ਲੰਮੇ ਸਮੇਂ ਤੱਕ ਸਰਲ ਜਿਣਸ ਪੈਦਾਵਾਰ ਦੀ ਸਹਿਹੋਂਦ ਬਣੀ ਰਹਿ ਸਕਦੀ ਹੈ। ਪੇਂਡੂ ਖੇਤਰ ਵਿੱਚ ਖੇਤੀ ਬੁਰਜੁਆਜ਼ੀ ਅਤੇ ਖੇਤ ਪ੍ਰੋਲੇਤਾਰੀਆਂ ਦਾ ਜਨਮ ਖੇਤੀ ਵਿੱਚ ਪੂੰਜੀਵਾਦ ਦਾ ਸਭ ਤੋਂ ਪ੍ਰਮੁੱਖ ਸੂਚਕ ਹੈ। ਇਸ ਲਈ ਭਾਰਤੀ ਖੇਤੀ ਵਿੱਚ ਭਾਰੂ ਪੈਦਾਵਾਰੀ ਰਿਸ਼ਤਿਆਂ ਦੀ ਪੜਤਾਲ ਦੀ ਸ਼ੁਰੂਆਤ ਅਸੀਂ ਇਸੇ ਸੂਚਕ ਤੋਂ ਸ਼ੁਰੂ ਕਰਾਂਗੇ।

## (i) ਭਾਰਤੀ ਖੇਤੀ ਵਿੱਚ ਪੂੰਜੀ ਨਿਰਮਾਣ

ਜਿਵੇਂ ਕਿ ਉੱਪਰ ਦੱਸਿਆ ਜਾ ਚੁੱਕਾ ਹੈ ਕਿ ਪੂੰਜੀ ਨਿਰਮਾਣ ਖੇਤੀ ਵਿੱਚ ਪੂੰਜੀਵਾਦੀ ਵਿਕਾਸ ਦੇ ਸਭ ਤੋਂ ਪ੍ਰਮੁੱਖ ਤੱਥਾਂ ਵਿੱਚੋਂ ਇੱਕ ਹੈ। ਖੇਤੀ ਬੁਰਜੁਆਜ਼ੀ ਆਪਣੇ ਮੁਨਾਫ਼ੇ ਵਧਾਉਣ ਲਈ, ਮੰਡੀ ਵਿੱਚ ਆਪਣੇ ਵਿਰੋਧੀਆਂ ਦੇ ਮੁਕਾਬਲੇ ਟਿਕੇ ਰਹਿਣ ਲਈ ਅਤੇ ਵਿਰੋਧੀਆਂ ਨੂੰ ਖਦੇੜਨ ਲਈ ਲਗਾਤਾਰ ਆਪਣੇ ਮੁਨਾਫ਼ੇ ਦੇ ਵੱਡੇ ਹਿੱਸੇ ਨੂੰ ਖੇਤੀ 'ਚ ਨਿਵੇਸ਼ ਕਰਕੇ ਖੇਤੀ ਵਿੱਚ ਸਥਿਰ ਪੂੰਜੀ ਵਿੱਚ ਲਗਾਤਾਰ ਵਾਧਾ ਕਰਦੀ ਹੈ। ਇਸ ਤੋਂ ਇਲਾਵਾ ਸਰਕਾਰ ਵੀ ਖੇਤੀ ਵਿੱਚ ਪੂੰਜੀ ਨਿਰਮਾਣ ਵਿੱਚ ਨਿਵੇਸ਼ ਕਰਦੀ ਹੈ। ਆਓ ਇਸ ਸਬੰਧੀ ਅੰਕੜਿਆਂ ਉੱਪਰ ਇੱਕ ਝਾਤ ਮਾਰਦੇ ਹਾਂ—

**ਸਾਰਣੀ I ਖੇਤੀ ਵਿੱਚ ਪੂੰਜੀ ਨਿਰਮਾਣ (1950-1990)**
**(ਕਰੋੜਾਂ ਵਿੱਚ 1980-81 ਦੀਆਂ ਕੀਮਤਾਂ 'ਤੇ)**

| ਸਾਲ | ਖੇਤੀ ਵਿੱਚ ਕੁੱਲ ਪੂੰਜੀ ਨਿਰਮਾਣ | ਖੇਤੀ ਵਿੱਚ ਕੁੱਲ ਘਰੇਲੂ ਉਤਪਾਦ | ਕਾਲਮ (2) ਕਾਲਮ (3) ਦੇ ਪ੍ਰਤੀਸ਼ਤ ਵਜੋਂ | ਕੁੱਲ ਘਰੇਲੂ ਅਚਲ ਪੂੰਜੀ ਨਿਰਮਾਣ | ਖੇਤੀ ਵਿੱਚ ਕੁੱਲ ਅਚਲ ਪੂੰਜੀ ਨਿਰਮਾਣ | ਕਾਲਮ (6) ਕਾਲਮ (5) ਦੇ ਪ੍ਰਤੀਸ਼ਤ ਵਜੋਂ |
|---|---|---|---|---|---|---|
| 1 | 2 | 3 | 4 | 5 | 6 | 7 |
| 1950–51 | 1,262 | 20,860 | 6.05 | 4,891 | 1,224 | 25.03 |
| 1951–52 | 1,439 | 21,202 | 6.79 | 5,332 | 1,436 | 26.93 |
| 1952–53 | 1,332 | 22,084 | 6.03 | 4,883 | 1,244 | 25.48 |
| 1953–54 | 1,342 | 24,070 | 5.58 | 5,361 | 1,414 | 26.38 |
| 1954–55 | 1,335 | 24,743 | 5.40 | 5,980 | 1,367 | 22.86 |
| 1955–56 | 1,582 | 24,377 | 6.49 | 7,111 | 1,500 | 21.09 |
| 1956–57 | 1,534 | 25,836 | 5.49 | 8,082 | 1,489 | 18.42 |
| 1957–58 | 1,585 | 24,523 | 6.46 | 8,584 | 1,473 | 17.16 |
| 1958–59 | 1,510 | 27,281 | 5.53 | 8,029 | 1,413 | 17.60 |
| 1959–60 | 1,294 | 26,883 | 4.81 | 8,292 | 1,288 | 15.53 |
| 1960–61 | 1,668 | 28,841 | 5.78 | 9,793 | 1,585 | 16.19 |
| 1961–62 | 1,670 | 28,748 | 5.81 | 9,572 | 1,665 | 17.39 |
| 1962–63 | 1,848 | 28,131 | 6.57 | 11,037 | 1,804 | 16.35 |
| 1963–64 | 2,000 | 2,865 | 6.98 | 11,963 | 1,939 | 16.21 |

| | | | | | | |
|---|---|---|---|---|---|---|
| 1964-65 | 2,128 | 31,619 | 6.73 | 12,660 | 2,103 | 16.61 |
| 1965-66 | 2,308 | 27,360 | 8.44 | 13,599 | 2,558 | 16.60 |
| 1966-67 | 2,346 | 26,734 | 8.78 | 13,239 | 2,313 | 17.47 |
| 1967-68 | 2,589 | 31,298 | 8.27 | 13,272 | 2,580 | 19.44 |
| 1968-69 | 2,694 | 31,190 | 8.64 | 12,756 | 2,558 | 20.05 |
| 1969-70 | 2,871 | 33,451 | 8.58 | 13,578 | 2,754 | 20.28 |
| 1970-71 | 2,758 | 35,930 | 7.68 | 13,762 | 2,625 | 19.07 |
| 1971-72 | 2,924 | 35,793 | 8.36 | 14,351 | 2,767 | 19.28 |
| 1972-73 | 3,180 | 33,005 | 9.63 | 16,277 | 2,938 | 18.05 |
| 1973-74 | 3,208 | 35,786 | 8.96 | 15,767 | 2,902 | 18.41 |
| 1974-75 | 2,975 | 34,800 | 8.55 | 15,515 | 2,709 | 17.46 |
| 1975-76 | 3,388 | 39,740 | 8.53 | 18,117 | 2,935 | 16.20 |
| 1976-77 | 4,258 | 37,323 | 11.41 | 18,859 | 3,646 | 19.33 |
| 1977-78 | 4,073 | 41,994 | 9.70 | 19,927 | 3,744 | 18.79 |
| 1978-79 | 5,246 | 42,831 | 12.25 | 22,150 | 4,246 | 19.17 |
| 1979-80 | 5,215 | 37,108 | 14.05 | 21,653 | 4,440 | 20.51 |
| 1980-81 | 4,636 | 42,466 | 10.92 | 23,617 | 4,537 | 19.21 |
| 1981-82 | 4,099 | 45,145 | 9.97 | 26,408 | 4,348 | 16.46 |
| 1982-83 | 4,575 | 44,570 | 10.26 | 28,607 | 4,409 | 15.41 |
| 1983-84 | 4097 | 49,753 | 8.23 | 28,708 | 3,957 | 13.78 |
| 1984-85 | 4,551 | 49,702 | 9.16 | 30,560 | 4,287 | 14.03 |
| 1985-86 | 4,322 | 49,855 | 8.67 | 31,781 | 4,068 | 12.80 |
| 1986-87 | 4,014 | 48,995 | 8.19 | 34,231 | 3,798 | 11.10 |
| 1987-88 | 4,418 | 39,249 | 8.97 | 35,843 | 4,219 | 11.77 |
| 1988-89 | 4,346 | 57,494 | 7.50 | 38,302 | 4,257 | 11.11 |
| 1989-90 | 4,334 | 59,481 | 7.29 | 40,214 | 4,258 | 10.59 |
| 1990-91 | 4,357 | 62,048 | 7.02 | 42,170 | 4,286 | 10.16 |

ਸ੍ਰੋਤ - ਭਾਰਤ ਸਰਕਾਰ (1989, 1991 ਅਤੇ 1992)

ਉਪਰੋਕਤ ਸਾਰਣੀ ਤੋਂ ਸਪੱਸ਼ਟ ਹੈ ਕਿ ਭਾਰਤੀ ਖੇਤੀ ਵਿੱਚ ਪੂੰਜੀ ਨਿਰਮਾਣ ਲਗਾਤਾਰ ਉਤਰਾਵਾਂ-ਚੜ੍ਹਾਵਾਂ ਵਿੱਚੋਂ ਗੁਜ਼ਰਦਾ ਆ ਰਿਹਾ ਹੈ। 1950-51 ਵਿੱਚ ਖੇਤੀ ਵਿੱਚ ਕੁੱਲ ਪੂੰਜੀ ਨਿਰਮਾਣ 1262 ਕਰੋੜ ਰੁਪਏ ਸੀ ਜਿਸ ਵਿੱਚ ਕਿ 1969-70 (2871 ਕਰੋੜ) ਤੱਕ ਲਗਾਤਾਰ ਵਾਧਾ ਨਜ਼ਰ ਆਉਂਦਾ ਹੈ। ਇਸ ਤੋਂ ਬਾਅਦ ਕਦੇ ਘਟਦਾ ਕਦੇ ਵਧਦਾ 1978-79 ਵਿੱਚ ਆਪਣੇ ਸਿਖਰ 'ਤੇ ਪਹੁੰਚਦਾ ਹੈ ਜਦੋਂ ਇਹ ਪੂੰਜੀ ਨਿਰਮਾਣ 5246 ਕਰੋੜ ਰੁਪਏ ਹੋ ਜਾਂਦਾ ਹੈ ਇਸ ਤੋਂ ਬਾਅਦ ਖੇਤੀ ਵਿੱਚ ਪੂੰਜੀ ਨਿਰਮਾਣ ਵਿੱਚ ਲਗਾਤਾਰ ਗਿਰਾਵਟ ਨਜ਼ਰ ਆਉਂਦੀ ਹੈ।

1990ਵਿਆਂ ਤੋਂ ਬਾਅਦ, ਜਦੋਂ ਸਰਕਾਰ ਨੇ ਖੇਤੀ ਸਮੇਤ ਆਰਥਿਕਤਾ ਦੇ ਹੋਰ ਸਾਰੇ



ਖੇਤਰਾਂ 'ਚੋਂ ਹੱਥ ਖਿੱਚਣਾ ਸ਼ੁਰੂ ਕੀਤਾ ਤਾਂ ਇਹ ਭਰਮ ਪੈਦਾ ਹੋਇਆ, ਜਿਸ ਭਰਮ ਦੇ ਸ਼ਿਕਾਰ ਭਾਰਤੀ ਨਰੋਦਨਿਕ ਵੀ ਹਨ, ਕਿ ਖੇਤੀ ਵਿਚ ਲਗਾਤਾਰ ਪੂੰਜੀ ਨਿਵੇਸ਼ ਘੱਟ ਰਿਹਾ ਹੈ ਜਦ ਕਿ ਹਕੀਕਤ ਇਹ ਹੈ ਕਿ ਖੇਤੀ ਵਿੱਚ ਸਿਰਫ਼ ਸਰਕਾਰੀ ਨਿਵੇਸ਼ ਘਟਿਆ ਹੈ ਜਦੋਂ ਕਿ ਨਿੱਜੀ ਨਿਵੇਸ਼ ਵਿੱਚ ਤਿੱਖਾ ਵਾਧਾ ਦਿਖਾਈ ਦਿੰਦਾ ਹੈ। ਖੇਤੀ ਵਿੱਚ ਕੁੱਲ ਪੂੰਜੀ ਨਿਰਮਾਣ ਵਿੱਚ ਨਿੱਜੀ ਖੇਤਰ ਦਾ ਹਿੱਸਾ 1980-81 ਵਿੱਚ 49% ਤੋਂ ਵਧ ਕੇ 1998-99 ਵਿੱਚ 75% ਹੋ ਗਿਆ (ਸ੍ਰੋਤ ਇਕਨਾਮਿਕ ਐਂਡ ਪੋਲੀਟੀਕਲ ਵੀਕਲੀ ਮਈ 19-25, 2001) ਇਸ ਤਰ੍ਹਾਂ 1978-79 ਤੋਂ ਬਾਅਦ ਜੋ ਖੇਤੀ ਵਿੱਚ ਪੂੰਜੀ ਨਿਰਮਾਣ ਵਿੱਚ ਲਗਾਤਾਰ ਕਮੀ ਦਾ ਰੁਝਾਨ ਦਿਖਾਈ ਦਿੰਦਾ ਹੈ ਜੋ ਕਿ 1990-91 ਤੱਕ ਜਾਰੀ ਰਹਿੰਦਾ ਹੈ, 1991 ਤੋਂ ਬਾਅਦ ਇਹ ਰੁਝਾਨ ਤੇਜ਼ੀ ਨਾਲ ਬਦਲਦਾ ਹੈ ਜਦੋਂ ਭਾਰਤੀ ਖੇਤੀ ਵਿੱਚ ਪੂੰਜੀ ਨਿਰਮਾਣ ਫਿਰ ਤੋਂ ਵਧਣ ਲਗਦਾ ਹੈ, 2000-01 ਵਿੱਚ ਇਹ ਵੱਧ ਕੇ 16545 ਕਰੋੜ ਰੁਪਏ ਹੋ ਗਿਆ।

**ਸਾਰਣੀ-2**

**ਭਾਰਤੀ ਖੇਤੀ ਵਿੱਚ ਪੂੰਜੀ ਨਿਰਮਾਣ (1993-94 ਦੀਆਂ ਕੀਮਤਾਂ 'ਤੇ)**

| ਸਾਲ | ਕੁੱਲ ਕਰੋੜ ਰੁਪਏ | ਸਰਕਾਰੀ ਕਰੋੜ ਰੁਪਏ | ਨਿੱਜੀ ਕਰੋੜ ਰੁਪਏ | %ਹਿੱਸਾ ਸਰਕਾਰੀ | ਨਿੱਜੀ |
|---|---|---|---|---|---|
| 1993-94 | 13,523 | 4,467 | 9,056 | 33.0 | 67 |
| 1994-95 | 14,969 | 4,947 | 10,022 | 33.0 | 67 |
| 1995-96 | 15,960 | 4,849 | 10,841 | 30.9 | 69.1 |
| 1996-97 | 16,176 | 4,668 | 11,508 | 28.9 | 71.1 |
| 1997-98 | 15,942 | 3,979 | 11,963 | 25.0 | 75.0 |
| 1998-99 | 14,895 | 3,869 | 11,026 | 26.0 | 74.0 |
| 1999-2000 | 16,582 | 4,112 | 12,470 | 24.8 | 75.2 |
| 2000-2001 | 16,545 | 4,007 | 12,538 | 24.2 | 75.8 |

ਸ੍ਰੋਤ - Economic Survey-2001-02

**ਸਾਰਣੀ-3(i)**

**ਖੇਤੀ ਵਿੱਚ (Fixed) ਪੂੰਜੀ ਨਿਰਮਾਣ (1993-94 ਦੀਆਂ ਕੀਮਤਾਂ 'ਤੇ) ਅਤੇ ਇਸ ਦਾ ਪ੍ਰਤੀਸ਼ਤ ਹਿੱਸਾ**

**ਕੁੱਲ (Gross) ਅਚਲ ਪੂੰਜੀ ਨਿਰਮਾਣ**

| ਸਾਲ | ਕੁੱਲ | ਸਰਕਾਰੀ | ਨਿੱਜੀ |
|---|---|---|---|
| 1993-94 | 14,749 | 4,996 | 9,753 |
| 1994-95 | 15,978 | 5,406 | 10,572 |
| 1995-96 | 16,824 | 5,318 | 11,506 |
| 1996-97 | 17,009 | 4,942 | 12,067 |

| | | | |
|---|---|---|---|
| 1997-98 | 17,046 | 4,467 | 12,579 |
| 1998-99 | 17,730 | 4,462 | 13,268 |
| 1990-2000 | 19,712 | | |

**ਸ੍ਰੋਤ - National Accounts Statistics-2001**

**ਸਾਰਣੀ-3(ii) ਕੁੱਲ ਪੂੰਜੀ ਨਿਰਮਾਣ (ਕਰੋੜ ਰੁਪਏ)**

| | ਚਾਲੂ ਕੀਮਤਾਂ 'ਤੇ | | | 1993-94 ਦੀਆਂ ਕੀਮਤਾਂ 'ਤੇ | |
|---|---|---|---|---|---|
| | 1993-94 | 2002-03 | 2003-04 | 2002-03 | 2003-04 |
| ਖੇਤੀ ਆਦਿ | 15,249 | 37,972 | 43,907 | 21,500 | 24,186 |
| ਖੇਤੀ | 13,253 | 35,533 | 37,743 | 18,240 | 20,510 |

**(Monthly Review of the Indian Economy CMIE, Feb. 2005)**

ਆਓ ਹੁਣ ਇੱਕ ਨਜ਼ਰ ਕਿਸਾਨਾਂ ਦੁਆਰਾ ਲਏ ਜਾਂਦੇ ਕਰਜ਼ੇ ਦੇ ਇਸਤੇਮਾਲ ਉੱਪਰ ਮਾਰਦੇ ਹਾਂ—

**ਸਾਰਣੀ-4**

| | |
|---|---|
| ਖੇਤੀ ਕਿੱਤੇ ਵਾਸਤੇ ਪੂੰਜੀਗਤ ਖਰਚ | 30.6% |
| ਖੇਤੀ ਕਿੱਤੇ ਦੇ ਚਾਲੂ (Current) ਖਰਚ | 27.8% |
| ਗੈਰ-ਖੇਤੀ ਕਿੱਤੇ ਵਾਸਤੇ ਖਰਚੇ | 6.7% |
| ਖਪਤਕਾਰੀ ਖਰਚ | 8.8% |
| ਵਿਆਹ ਅਤੇ ਹੋਰ ਰਸਮਾਂ ਵਾਸਤੇ ਖਰਚੇ | 11.1% |
| ਸਿੱਖਿਆ ਉੱਪਰ ਖਰਚ | 0.8% |
| ਮੈਡੀਕਲ ਖਰਚ | 3.4% |
| ਹੋਰ ਖਰਚੇ | 10.8% |

**(ਸ੍ਰੋਤ - The Hindu Business Line, August 30, 2005)**

ਇਸ ਤਰ੍ਹਾਂ ਦੇਖਿਆ ਜਾਵੇ ਤਾਂ ਕਿਸਾਨਾਂ ਦੁਆਰਾ ਲਏ ਜਾਂਦੇ ਕਰਜ਼ ਦਾ ਲੱਗਭੱਗ 60% ਖੇਤੀ ਵਿੱਚ ਪੂੰਜੀਗਤ ਖਰਚੇ ਜਾਂ ਚਾਲੂ ਖਰਚਿਆਂ ਉੱਪਰ ਇਸਤੇਮਾਲ ਹੁੰਦਾ ਹੈ।

ਆਓ ਹੁਣ ਭਾਰਤੀ ਖੇਤੀ ਵਿੱਚ ਪੂੰਜੀ ਨਿਰਮਾਣ ਨਾਲ ਸੰਬੰਧਿਤ ਨਰੋਦਵਾਦੀਆਂ ਦੀਆਂ ਦਲੀਲਾਂ ਦੀ ਜਾਂਚ ਪੜਤਾਲ ਕਰਦੇ ਹਾਂ। **'ਭਾਰਤ ਦਾ ਖਾਸਾ ਅਰਧ ਜਗੀਰੂ ਕਿਉਂ ?'** ਨਾਮਕ ਉਪਰੋਕਤ ਕਿਤਾਬ ਵਿੱਚ ਪ੍ਰਕਾਸ਼ਿਤ ਆਪਣੇ ਲੇਖ ਵਿੱਚ ਸ਼੍ਰੀਮਾਨ ਅਰਵਿੰਦ ਨੇ ਠੀਕ ਹੀ ਕਿਹਾ ਹੈ ਕਿ, "ਖੇਤੀ ਵਿੱਚ ਪੂੰਜੀ ਸੰਗ੍ਰਹਿ ਦੀ ਮਾਤਰਾ.... ਪੂੰਜੀਵਾਦ ਦੇ ਵਿਕਾਸ ਨੂੰ ਨਿਰਧਾਰਿਤ ਕਰਨ ਵਾਲੇ ਫੈਕਟਰਾਂ ਵਿੱਚੋਂ ਇੱਕ ਹੈ, ਕਿਉਂਕਿ ਪੂੰਜੀਵਾਦ ਦਾ ਬੁਨਿਆਦੀ ਨਿਯਮ ਹੈ ਸਥਿਰ ਪੂੰਜੀ... ਲਾਜ਼ਮੀ ਹੀ ਵਧਵੇਂ ਰੂਪ ਵਿੱਚ ਤੇਜ਼ ਗਤੀ ਨਾਲ ਵਿਕਾਸ ਕਰਨੀ ਚਾਹੀਦੀ ਹੈ।" (ਪੰਨਾ 5) ਅਤੇ ਇਹੋ ਕੁਝ ਭਾਰਤੀ ਖੇਤੀ ਵਿੱਚ ਪਿਛਲੇ ਪੰਜ ਦਹਾਕਿਆਂ ਤੋਂ ਵੀ ਵੱਧ ਸਮੇਂ ਤੋਂ ਹੋ ਰਿਹਾ ਹੈ। ਪਰ ਇਹ ਲੋਕ ਇਸ ਹਕੀਕਤ ਵੱਲੋਂ ਪਿੱਠ ਕਰੀ ਖੜ੍ਹੇ ਹਨ। ਅੱਗੇ ਸ਼੍ਰੀਮਾਨ ਦਾ ਕਹਿਣਾ ਹੈ,



"ਅਸੀਂ ਦੇਖਦੇ ਹਾਂ ਕਿ ਹਰੇ ਇਨਕਲਾਬ ਦੇ ਪਹਿਲੇ ਦਹਾਕੇ ਨੂੰ ਛੱਡ ਕੇ, ਖੇਤੀ ਲਾਗਤਾਂ ਦੀਆਂ ਕੀਮਤਾਂ ਵਿੱਚ ਵਾਧੇ ਅਤੇ ਖੇਤੀ ਪੈਦਾਵਾਰ ਦੀਆਂ ਘੱਟ ਰਹੀਆਂ ਕੀਮਤਾਂ ਵਿਚਕਾਰ ਅਸਾਵੇਂਪਣ ਸਦਕਾ ਖੇਤੀ ਵਿੱਚ ਆਏ ਸੰਕਟ ਨਾਲ ਮੁਨਾਫ਼ਾ/ਵਾਫਰ ਕਦਰ ਲਗਾਤਾਰ ਸੁੰਗੜੀ ਹੈ। ਨੱਬੇਵਿਆਂ ਦੇ ਸੰਸਾਰੀਕਰਨ ਦੇ ਦਹਾਕੇ ਵਿੱਚ ਸੰਕਟ ਹੋਰ ਗਹਿਰਾ ਹੋਇਆ ਹੈ ਜਿਸ ਨੇ ਮੁਨਾਫੇ ਨੂੰ ਹੋਰ ਘਟਾ ਦਿੱਤਾ ਹੈ।" (ਉਪਰੋਕਤ)

ਉੱਪਰ ਦਿੱਤੇ ਅੰਕੜਿਆਂ ਤੋਂ ਇਹ ਗੱਲ ਭਲੀ-ਭਾਂਤ ਸਪੱਸ਼ਟ ਹੈ ਕਿ ਸ਼੍ਰੀਮਾਨ ਅਰਵਿੰਦ ਦੇ ਇਸ ਦਾਅਵੇ ਵਿੱਚ ਕੋਈ ਦਮ ਨਹੀਂ ਹੈ। ਬੇਸ਼ੱਕ 1978-79 ਤੋਂ ਬਾਅਦ ਭਾਰਤੀ ਖੇਤੀ ਵਿੱਚ ਪੂੰਜੀ ਨਿਰਮਾਣ ਵਿੱਚ ਲਗਾਤਾਰ ਕਮੀ ਦਾ ਰੁਝਾਨ ਦੇਖਿਆ ਗਿਆ ਪਰ 1990ਵਿਆਂ ਵਿੱਚ ਖੇਤੀ ਵਿੱਚ ਪੂੰਜੀ ਨਿਰਮਾਣ ਇੱਕ ਛਲਾਂਗ ਰਾਹੀਂ ਵਧਿਆ ਹੈ।

ਸ੍ਰੀ ਅਰਵਿੰਦ ਦਾ ਕਹਿਣਾ ਹੈ, "ਇਸ ਲਈ ਹਾਸਲ ਅੰਕੜਿਆਂ ਮੁਤਾਬਕ ਖੇਤੀ ਵਿੱਚ ਪੂੰਜੀ ਨਿਰਮਾਣ 1980ਵਿਆਂ ਵਿੱਚ 11 ਫੀਸਦੀ ਤੋਂ ਘੱਟ ਕੇ 90ਵਿਆਂ ਵਿੱਚ 7.6 ਫੀਸਦੀ ਰਹਿ ਗਿਆ।" (ਉਪੋਰਕਤ)

ਇਹ ਸ਼੍ਰੀਮਾਨ ਵੱਲੋਂ ਹਵਾ ਵਿੱਚ ਛੱਡਿਆ ਗਿਆ ਇੱਕ ਹੋਰ ਤੀਰ ਹੈ। ਉਸ ਨੇ ਖੁਦ ਵੱਲੋਂ ਦਿੱਤੇ ਗਏ ਇਨ੍ਹਾਂ ਅੰਕੜਿਆਂ ਦਾ ਸ੍ਰੋਤ ਵੀ ਦੱਸਣ ਦੀ ਖੇਚਲ ਨਹੀਂ ਕੀਤੀ। ਲੱਗਦੈ ਇਹ ਅੰਕੜੇ ਸ਼੍ਰੀਮਾਨ ਅਰਵਿੰਦ ਦੇ ਦਿਮਾਗ ਦੀ ਹੀ ਉਪਜ ਨੇ। ਨਾ ਹੀ ਸ਼੍ਰੀਮਾਨ ਅਰਵਿੰਦ ਨੇ ਇਹ ਦੱਸਣ ਦੀ ਕੋਸ਼ਿਸ਼ ਕੀਤੀ ਹੈ ਕਿ ਇਹ ਅੰਕੜੇ ਕਿਸ ਚੀਜ਼ ਦਾ ਪ੍ਰਤੀਸ਼ਤ ਹਨ, ਇਹ ਕੁੱਲ ਖੇਤੀ ਪੈਦਾਵਾਰ ਦਾ ਪ੍ਰਤੀਸ਼ਤ ਹਨ, ਕੁੱਲ ਪੈਦਾਵਾਰ ਦਾ ਪ੍ਰਤੀਸ਼ਤ ਹਨ ਜਾਂ ਭਾਰਤੀ ਅਰਥਚਾਰੇ ਵਿੱਚ ਹੋਏ ਕੁੱਲ ਪੂੰਜੀ ਨਿਰਮਾਣ ਦਾ ਪ੍ਰਤੀਸ਼ਤ ਹਨ। ਇਸੇ ਤਰ੍ਹਾਂ ਸ਼੍ਰੀਮਾਨ ਅਰਵਿੰਦ ਨੇ ਆਪਣੇ ਇਸ ਲੇਖ ਵਿੱਚ ਕਾਰਲ ਮਾਰਕਸ ਅਤੇ ਲੈਨਿਨ ਦੇ ਕਈ ਹਵਾਲੇ ਦਿੱਤੇ ਹਨ ਜਿਨ੍ਹਾਂ ਦਾ ਮੂਲ ਸਰੋਤ ਵੀ ਉਸ ਨੇ ਨਹੀਂ ਦੱਸਿਆ। ਲਗਦੈ ਸ੍ਰੀ ਅਰਵਿੰਦ ਦੀ ਪਾਰਟੀ ਵਿੱਚ ਉਸ ਨੂੰ ਕੁਝ ਭਗਤ ਕਿਸਮ ਦੇ ਪਾਠਕ ਮਿਲ ਗਏ ਹਨ, ਜੋ ਉਸ ਦੀ ਹਰ ਕਹੀ ਹੋਈ ਗੱਲ ਉੱਪਰ ਵਿਸ਼ਵਾਸ ਕਰ ਲੈਂਦੇ ਹਨ।

ਅੱਗੇ ਸ੍ਰੀ ਅਰਵਿੰਦ ਨੇ ਇੱਕ ਹੋਰ ਮਨਘੜਤ ਨਤੀਜਾ ਕੱਢਿਆ ਹੈ, "ਖੇਤੀ ਵਿੱਚ ਵਾਧੂ ਪੈਦਾਵਾਰ ਦੀ ਇਸ ਨੀਵੀਂ ਪੈਦਾਇਸ਼ ਤੋਂ ਇਲਾਵਾ, ਇਹ ਪੈਦਾਇਸ਼ ਵੀ ਮੁੱਖ ਤੌਰ 'ਤੇ ਹੋਰਨਾਂ ਖੇਤਰਾਂ ਵਿੱਚ ਹੀ ਚਲੀ ਜਾਂਦੀ ਹੈ ਸੂਦਖੋਰੀ ਅਤੇ ਵਪਾਰ ਵਿਚਲੇ ਮੁਨਾਫੇ ਵਧੇਰੇ ਲਾਭਕਾਰੀ ਹੋਣ ਕਰਕੇ, ਇਸ ਵਾਧੂ ਕਦਰ ਦਾ ਵੱਡਾ ਹਿੱਸਾ ਖੇਤੀ ਵਿੱਚ ਮੁੜ ਨਿਵੇਸ਼ ਨਹੀਂ ਹੁੰਦਾ ਸਗੋਂ ਕਾਰੋਬਾਰ ਦੇ ਹੋਰਨਾਂ ਖੇਤਰਾਂ ਵਿੱਚ ਲਗਦਾ ਹੈ।" (ਉਪਰੋਕਤ) ਇਸ ਤੋਂ ਅੱਗੇ ਲੇਖਕ ਨੇ ਬਿਨਾਂ ਕਿਸੇ ਸਰੋਤ ਦੇ ਹਵਾਲੇ ਤੋਂ ਪੇਂਡੂ ਖੇਤਰ (ਸਿਰਫ਼ ਖੇਤੀ ਨਹੀਂ) ਵਿੱਚ ਘੱਟ ਰਹੇ ਸਰਕਾਰੀ ਨਿਵੇਸ਼ ਦੇ ਅੰਕੜੇ ਦਿੱਤੇ ਹਨ।

ਸ੍ਰੀ ਅਰਵਿੰਦ ਦਾ ਕਹਿਣਾ ਹੈ ਕਿ ਖੇਤੀ ਵਿੱਚ ਪੈਦਾ ਹੋਈ ਵਾਫਰ ਕਦਰ ਖੇਤੀ ਵਿੱਚ ਮੁੜ ਨਿਵੇਸ਼ ਨਹੀਂ ਹੁੰਦੀ ਅਤੇ ਖੇਤੀ ਖੇਤਰ ਵਿੱਚ ਸਰਕਾਰੀ ਨਿਵੇਸ਼ ਵੀ ਘੱਟ ਰਿਹਾ ਹੈ, ਤਾਂ ਫਿਰ ਸ੍ਰੀ ਅਰਵਿੰਦ ਜੀ ਖੇਤੀ ਵਿੱਚ ਜੋ ਪੂੰਜੀ ਨਿਰਮਾਣ ਹੋ ਰਿਹਾ ਹੈ, ਉਹ ਪੂੰਜੀ ਕਿੱਥੋਂ ਆ ਰਹੀ ਹੈ ? ਕੀ ਇਹ ਅਸਮਾਨੋਂ ਟਪਕ ਰਹੀ ਹੈ ? ਖੇਤੀ ਵਿੱਚ ਇਹ ਪੂੰਜੀ ਨਿਰਮਾਣ 1990-91 ਵਿੱਚ 4357 ਕਰੋੜ ਰੁਪਏ ਸੀ (ਸਾਰਣੀ-1) ਜੋ ਕਿ 2003-04 ਵਿੱਚ ਵਧਦੇ 24186 ਕਰੋੜ ਰੁਪਏ ਹੋ

ਗਿਆ (ਸਾਰਣੀ-3**(ii)**) ਭਾਵ ਇੱਕ ਦਹਾਕੇ ਵਿੱਚ ਲਗਭਗ 6 ਗੁਣਾ ਵਾਧਾ।

ਇੱਥੇ ਇੱਕ ਹੋਰ ਮਹੱਤਵਪੂਰਨ ਤੱਥ ਨੋਟ ਕਰਨ ਵਾਲਾ ਹੈ ਕਿ ਜਿਵੇਂ ਕਿ ਸ੍ਰੀ ਅਰਵਿੰਦ ਦਾ ਕਹਿਣਾ ਹੈ ਕਿ ਖੇਤੀ ਖੇਤਰ ਵਿੱਚ ਸਰਕਾਰੀ ਨਿਵੇਸ਼ ਘੱਟ ਰਿਹਾ ਹੈ ਅਤੇ ਅਸੀਂ ਵੀ ਉੱਪਰ ਦਿੱਤੇ ਅੰਕੜਿਆਂ ਵਿੱਚ ਇਹ ਰੁਝਾਨ ਦਰਸਾਇਆ ਹੈ। ਪਰ ਇਸ ਦੇ ਨਾਲ ਹੀ ਖੇਤੀ ਖੇਤਰ ਵਿੱਚ ਹੋ ਰਹੇ ਤੇਜ਼ ਰਫ਼ਤਾਰ ਪੂੰਜੀ ਨਿਰਮਾਣ ਵਿੱਚ ਨਿੱਜੀ ਨਿਵੇਸ਼ ਤੇਜ਼ੀ ਨਾਲ ਵਧਿਆ ਹੈ। ਉੱਪਰ ਦਿੱਤੇ ਅੰਕੜਿਆਂ ਤੋਂ ਇਹ ਰੁਝਾਨ ਭਲੀ-ਭਾਂਤ ਦੇਖਿਆ ਜਾ ਸਕਦਾ ਹੈ। ਇਸ ਦਾ ਮਤਲਬ ਇਹ ਹੈ ਕਿ ਹੁਣ ਨਿਰੋਲ ਖੇਤੀ ਤੋਂ ਹਥਿਆਈ ਜਾਂਦੀ ਵਾਫਰ ਕਦਰ ਦਾ ਵੱਡਾ ਹਿੱਸਾ ਖੇਤੀ ਵਿੱਚ ਪੂੰਜੀ ਨਿਰਮਾਣ ਵਿੱਚ ਲੱਗ ਰਿਹਾ ਹੈ ਅਤੇ ਜਿਵੇਂ ਕਿ ਸਾਰਣੀ 4 ਵਿੱਚ ਦਰਸਾਇਆ ਗਿਆ ਹੈ ਕਿਸਾਨਾਂ ਦੁਆਰਾ ਲਏ ਜਾਂਦੇ ਕਰਜ਼ ਦਾ ਵੀ ਲਗਭਗ 60% ਪੂੰਜੀ ਨਿਰਮਾਣ ਵਿੱਚ ਹੀ ਲੱਗ ਰਿਹਾ ਹੈ। ਇਸ ਲਈ ਸ੍ਰੀ ਅਰਵਿੰਦ ਦਾ ਇਹ ਕਹਿਣਾ ਕਿ ਖੇਤੀ ਵਿੱਚ ਪੂੰਜੀ ਨਿਵੇਸ਼ ਨਹੀਂ ਹੋ ਰਿਹਾ, ਉਸ ਦੀ ਕੋਰੀ ਕਲਪਨਾ ਹੀ ਹੈ।

ਸਨਅਤ ਦੀ ਤਰ੍ਹਾਂ ਖੇਤੀ ਵਿੱਚ ਪੂੰਜੀ ਨਿਰਮਾਣ (ਸਥਿਰ ਪੂੰਜੀ ਵਿੱਚ ਵਾਧੇ) ਦੇ ਦੋ ਹਿੱਸੇ ਹਨ, ਇੱਕ ਅਚਲ ਪੂੰਜੀ (Fixed Capital) ਅਤੇ ਦੂਜਸਾ ਹੈ ਸਚਲ ਪੂੰਜੀ (Circulating Capital) ਦੇ ਰੂਪ ਵਿੱਚ ਪੂੰਜੀ ਨਿਵੇਸ਼। ਖੇਤੀ ਵਿੱਚ ਮਸ਼ੀਨੀਕਰਨ, ਸਿੰਚਾਈ ਸਹੂਲਤਾਂ ਦਾ ਵਿਸਤਾਰ, ਖੇਤੀਬਾੜੀ ਦੇ ਹੋਰ ਔਜ਼ਾਰ, ਜ਼ਮੀਨ ਦੀ ਬਿਹਤਰੀ ਉੱਪਰ ਖਰਚ ਆਦਿ ਅਚਲ ਪੂੰਜੀ ਦੀ ਮੱਦ ਵਿੱਚ ਆਉਂਦੇ ਹਨ। ਇਸ ਵਿੱਚ ਸਾਡੇ ਕੋਲ ਫਿਲਹਾਲ ਸਿਰਫ ਖੇਤੀ ਦੇ ਮਸ਼ੀਨੀਕਰਨ ਅਤੇ ਖੇਤੀ ਵਿੱਚ ਸਿੰਚਾਈ ਸਹੂਲਤਾਂ ਦੇ ਵਿਸਤਾਰ ਨਾਲ ਸਬੰਧਿਤ ਅੰਕੜੇ ਹੀ ਉਪਲਬਧ ਹਨ।

ਖੇਤੀ 'ਚ ਖਾਦਾਂ ਦੀ ਖਪਤ, ਵਧੇਰੇ ਝਾੜ ਦੇਣ ਵਾਲੇ ਬੀਜਾਂ ਦੀ ਖਪਤ ਤੋਂ ਇਲਾਵਾ ਬਿਜਲੀ ਦੀ ਖਪਤ, ਡੀਜ਼ਲ ਦੀ ਖਪਤ, ਕੀੜੇਮਾਰ ਦਵਾਈਆਂ ਦੀ ਖਪਤ ਆਦਿ ਦੇ ਰੂਪ ਵਿੱਚ ਪੂੰਜੀ ਨਿਵੇਸ਼ ਸਚਲ ਪੂੰਜੀ ਦੀ ਮੱਦ ਵਿੱਚ ਆਉਂਦਾ ਹੈ। ਇਨ੍ਹਾਂ ਵਿੱਚ ਵੀ ਸਾਡੇ ਕੋਲ ਫਿਲਹਾਲ ਖਾਦਾਂ ਅਤੇ ਵਧੇਰੇ ਝਾੜ ਵਾਲੇ ਬੀਜਾਂ (Hyvís) ਅਤੇ ਬਿਜਲੀ ਦੀ ਖਪਤ ਨਾਲ ਸਬੰਧਿਤ ਅੰਕੜੇ ਹੀ ਉਪਲਬਧ ਹਨ। ਹੇਠਾਂ ਅਸੀਂ ਇਹ ਅੰਕੜੇ ਦੇ ਰਹੇ ਹਾਂ—

### (ੳ) ਖੇਤੀ ਦਾ ਮਸ਼ੀਨੀਕਰਨ

ਮਸ਼ੀਨੀਕਰਨ ਖੇਤੀ ਵਿੱਚ ਪੂੰਜੀਵਾਦੀ ਵਿਕਾਸ ਦਾ ਇੱਕ ਅਹਿਮ ਕਾਰਕ ਹੈ। ਜਿੱਥੇ ਇਸ ਨਾਲ ਕਿਰਤ ਦੀ ਉਤਪਾਦਕਤਾ ਵਿੱਚ ਵਾਧਾ ਹੁੰਦਾ ਹੈ, ਕੁਦਰਤ ਦੀਆਂ ਤਾਕਤਾਂ ਅੱਗੇ ਬੇਚਾਰਗੀ ਘਟਦੀ ਹੈ, ਨਾਲ ਦੀ ਨਾਲ ਇਹ ਖੇਤੀ 'ਚੋਂ ਜਗੀਰੂ ਪੈਦਾਵਾਰੀ ਪ੍ਰਣਾਲੀ ਦੀ ਰਹਿੰਦ-ਖੂੰਹਦ ਦਾ ਵੀ ਫਸਤਾ ਵੱਢ ਦਿੰਦਾ ਹੈ। ਲੈਨਿਨ ਦੇ ਸ਼ਬਦਾਂ ਵਿੱਚ, **"ਕਿਸਾਨੀ ਅਰਥਚਾਰੇ ਅਤੇ ਭੂਮੀਪਤੀ ਫਾਰਮਿੰਗ ਬਾਰੇ ਉੱਪਰ ਜੋ ਕੁੱਝ ਕਿਹਾ ਗਿਆ ਹੈ, ਤੋਂ ਹੇਠ ਲਿਖੇ ਨਤੀਜੇ ਕੱਢੇ ਜਾ ਸਕਦੇ ਹਨ :- ਇੱਕ ਹੱਥ ਪੂੰਜੀਵਾਦ ਉਹ ਤੱਥ ਹੈ ਜੋ ਖੇਤੀ ਵਿੱਚ ਮਸ਼ੀਨਰੀ ਦੇ ਇਸਤੇਮਾਲ ਨੂੰ ਜਨਮ ਅਤੇ ਵਿਸਤਾਰ ਦਿੰਦਾ ਹੈ। ਦੂਜੇ ਹੱਥ ਖੇਤੀ ਵਿੱਚ ਮਸ਼ੀਨਰੀ ਦੇ ਇਸਤੇਮਾਲ ਦਾ ਖਾਸਾ ਪੂੰਜੀਵਾਦੀ ਹੁੰਦਾ ਹੈ ਭਾਵ ਇਹ ਪੂੰਜੀਵਾਦੀ ਰਿਸ਼ਤਿਆਂ ਦੀ ਸਥਾਪਤੀ ਅਤੇ ਉਨ੍ਹਾਂ ਦੇ ਅਗਲੇਰੇ ਵਿਕਾਸ ਦਾ ਰਾਹ ਖੋਲਦਾ ਹੈ।... ਜਦੋਂ ਕੋਈ ਭੂਮੀਪਤੀ ਮਸ਼ੀਨਰੀ ਜਾਂ ਸੁਧਰੇ ਹੋਏ ਸੰਦਾਂ ਦਾ ਇਸਤੇਮਾਲ ਕਰਦਾ**



**ਹੈ ਤਾਂ ਉਹ ਕਿਸਾਨ (ਜੋ ਉਸ ਲਈ ਕੰਮ ਕਰ ਚੁੱਕਾ ਹੈ) ਦੇ ਸੰਦਾਂ ਨੂੰ ਆਪਣੇ ਸੰਦਾਂ ਨਾਲ ਵਿਸਥਾਪਿਤ ਕਰ ਦਿੰਦਾ ਹੈ ਨਤੀਜਤਨ ਉਹ ਕਿਰਤ-ਸੇਵਾ (Labour Service) ਤੋਂ ਪੂੰਜੀਵਾਦੀ ਖੇਤੀ ਵਿੱਚ ਦਾਖਲ ਹੁੰਦਾ ਹੈ। ਖੇਤੀ ਦੇ ਮਸ਼ੀਨੀਕਰਨ ਦੇ ਵਿਸਤਾਰ ਦਾ ਭਾਵ ਹੈ ਪੂੰਜੀਵਾਦ ਦੁਆਰਾ ਕਿਰਤ ਸੇਵਾ ਦੇ ਪ੍ਰਬੰਧ ਦਾ ਖਾਤਮਾ। ....ਖੇਤੀ ਵਿੱਚ ਮਸ਼ੀਨਰੀ ਦਾ ਤਰਤੀਬਬੱਧ ਇਸਤੇਮਾਲ ਓਨੀ ਹੀ ਬੇਕਿਰਕੀ ਨਾਲ ਪਿਤਾ ਪੁਰਖੀ 'ਦਰਮਿਆਨੇ' ਕਿਸਾਨ ਨੂੰ ਬਾਹਰ ਕੱਢ ਦਿੰਦਾ ਹੈ, ਜਿੰਨੀ ਬੇਕਿਰਕੀ ਨਾਲ ਕਿ ਭਾਫ਼ ਖੱਡੀ ਨੇ ਦਸਤਕਾਰ ਬੁਣਕਰ ਨੂੰ ਬਾਹਰ ਕੱਢ ਦਿੱਤਾ ਹੈ।**

(ਲੈਨਿਨ ਕਲੈਕਟਡ ਵਰਕਸ ਪੰਨਾ 228-29-30 ਅਨੁਵਾਦ ਸਾਡਾ)

ਸ੍ਰੀ ਅਰਵਿੰਦ ਦਾ ਕਹਿਣਾ ਹੈ, "ਅਸੀਂ ਦੇਖਦੇ ਹਾਂ ਕਿ ਹਰੇ ਇਨਕਲਾਬ ਦੇ ਪਹਿਲੇ ਦਹਾਕੇ ਨੂੰ ਛੱਡ ਕੇ, ਖੇਤੀ ਲਾਗਤਾਂ ਦੀਆਂ ਕੀਮਤਾਂ ਵਿੱਚ ਵਾਧੇ ਤੇ ਖੇਤੀ ਪੈਦਾਵਾਰ ਦੀਆਂ ਘੱਟ ਰਹੀਆਂ ਕੀਮਤਾਂ ਵਿਚਕਾਰ ਅਸਾਵੇਂਪਣ ਸਦਕਾ ਖੇਤੀ ਵਿਚ ਆਏ ਸੰਕਟ ਨਾਲ ਮੁਨਾਫਾ/ਵਾਫਰ ਕਦਰ ਲਗਾਤਾਰ ਸੁੰਗੜਦਾ ਹੈ। ਨੱਬੇਵਿਆਂ ਦੇ ਸੰਸਾਰੀਕਰਨ ਦੇ ਦੌਰ ਵਿੱਚ ਸੰਕਟ ਹੋਰ ਡੂੰਘਾ ਹੋਇਆ ਜਿਸ ਨੇ ਨਾ ਕੇਵਲ ਮੁਨਾਫੇ ਨੂੰ ਹੋਰ ਘਟਾ ਦਿੱਤਾ ਹੈ... ਖੇਤੀ ਵਿੱਚ ਵਾਧੂ ਪੈਦਾਵਾਰ ਦੀ ਇਸ ਨੀਵੀਂ ਪੈਦਾਇਸ਼ ਤੋਂ ਇਲਾਵਾ ਵੀ ਹੋਰਨਾਂ ਖੇਤਰਾਂ ਨੂੰ ਚਲੀ ਜਾਂਦੀ ਹੈ। ਸੂਦਖੋਰੀ ਅਤੇ ਵਪਾਰ ਵਧੇਰੇ ਲਾਭਕਾਰੀ ਹੋਣ ਕਰਕੇ, ਇਸ ਵਾਧੂ ਕਦਰ ਦਾ ਵੱਡਾ ਹਿੱਸਾ ਖੇਤੀ ਵਿੱਚ ਮੁੜ ਨਿਵੇਸ਼ ਨਹੀਂ ਹੁੰਦਾ।"

ਸ੍ਰੀ ਅਰਵਿੰਦ ਨੂੰ ਇਹ ਪਤਾ ਨਹੀਂ ਕਿਉਂ ਨਹੀਂ ਸਮਝ ਆ ਰਿਹਾ ਕਿ ਲਾਗਤਾਂ ਵਧਣ ਅਤੇ ਖੇਤੀ ਪੈਦਾਵਾਰ ਦੀਆਂ ਕੀਮਤਾਂ ਘਟਣ ਦਾ "ਸੰਕਟ" ਪੂੰਜੀਵਾਦੀ ਸੰਕਟ ਹੀ ਹੈ। ਖੇਤੀ ਦੇ ਜਗੀਰੂ ਢੰਗ ਵਿੱਚ ਅਜਿਹੀਆਂ ਚੀਜ਼ਾਂ ਵੇਖਣ ਨੂੰ ਨਹੀਂ ਮਿਲਦੀਆਂ। ਸ੍ਰੀ ਅਰਵਿੰਦ ਦੇ ਕਹਿਣ ਅਨੁਸਾਰ ਇੱਕ ਤਾਂ ਖੇਤੀ ਪੈਦਾਵਾਰ ਦੀਆਂ ਕੀਮਤਾਂ ਘੱਟ ਹੋਣ ਕਾਰਨ ਮੁਨਾਫਾ/ਵਾਫਰ ਕਦਰ ਹੀ ਘੱਟ ਹੈ ਅਤੇ ਦੂਜਾ ਇਹ ਥੋੜ੍ਹਾ ਬਹੁਤ ਮੁਨਾਫਾ ਵੀ ਹੋਰਾਂ ਖੇਤਰਾਂ ਵੱਲ ਵਹਿ ਜਾਣ ਕਾਰਨ ਖੇਤੀ ਵਿੱਚ ਪੂੰਜੀ ਨਿਰਮਾਣ ਨਹੀਂ ਹੋ ਰਿਹਾ। ਅਸੀਂ ਉੱਪਰ ਵੇਖ ਚੁੱਕੇ ਹਾਂ ਕਿ ਇਹ ਤੱਥਾਂ ਤੋਂ ਖੋਜੀ ਹੋਈ ਸੱਚਾਈ ਨਹੀਂ ਸਗੋਂ ਸ੍ਰੀ ਅਰਵਿੰਦ ਦੀ ਇੱਕ ਖਿਆਲੀ ਉਡਾਰੀ ਹੀ ਹੈ। ਇਹ ਸਿਧਾਂਤਕ ਪੱਖ ਤੋਂ ਵੀ ਪੂਰੀ ਤਰ੍ਹਾਂ ਗ਼ਲਤ ਹੈ। ਆਓ ਦੇਖੀਏ ਲੈਨਿਨ ਦਾ ਇਸ ਬਾਰੇ ਕੀ ਕਹਿਣਾ ਹੈ, **"ਮੁਕਾਬਲਾ ਪੂੰਜੀਵਾਦ ਦੀ ਪੈਦਾਵਾਰ ਹੈ, ਕਿਸਾਨ (Cultivator) ਦੀ ਸੰਸਾਰ ਮੰਡੀ ਉੱਪਰ ਨਿਰਭਰਤਾ, ਤਕਨੀਕ ਦੀ ਰੂਪਬਦਲੀ ਨੂੰ ਜ਼ਰੂਰੀ ਬਣਾ ਦਿੰਦੀ ਹੈ, ਜਦੋਂ ਕਿ ਅਨਾਜ ਦੀਆਂ ਕੀਮਤਾਂ ਵਿੱਚ ਗਿਰਾਵਟ ਇਸ ਜ਼ਰੂਰਤ ਨੂੰ ਅਟੱਲ ਬਣਾ ਦਿੰਦੀ ਹੈ। .... ਪਿਛਲੇ ਦੋ ਸਾਲਾਂ ਦੌਰਾਨ, ਅਨਾਜ ਦੀਆਂ ਘੱਟ ਕੀਮਤਾਂ ਦੇ ਪ੍ਰਭਾਵ ਹੇਠ ਅਤੇ ਖੇਤੀ ਧੰਦੇ ਨੂੰ ਹਰ ਕੀਮਤ 'ਤੇ ਸਸਤਾ ਬਣਾਉਣ ਦੀ ਜ਼ਰੂਰਤ ਕਾਰਨ, ਕਟਾਈ ਮਸ਼ੀਨਾਂ ਦੀ ਵੀ ਇੰਨੀ ਵੱਡੀ ਪੱਧਰ 'ਤੇ ਵਰਤੋਂ ਹੋਣ ਲੱਗੀ ਹੈ ਕਿ ਡੀਪੂ ਸਮੇਂ ਸਿਰ ਮੰਗ ਨੂੰ ਪੂਰਾ ਕਰ ਸਕਣ ਤੋਂ ਅਯੋਗ ਹਨ।"** (ਉਪਰੋਕਤ ਪੰਨਾ 229 ਅਨੁਵਾਦ ਸਾਡਾ)

ਇਸ ਚਰਚਾ ਤੋਂ ਬਾਅਦ ਆਓ ਹੁਣ ਖੇਤੀ ਦੇ ਮਸ਼ੀਨੀਕਰਨ ਨਾਲ ਸਬੰਧਿਤ ਅੰਕੜਿਆਂ ਉੱਪਰ ਇੱਕ ਝਾਤ ਮਾਰਦੇ ਹਾਂ –

ਸਾਰਣੀ-5

ਟਰੈਕਟਰਾਂ ਦੀ ਸੰਖਿਆ ਵਿੱਚ ਤਬਦੀਲੀ ਭਾਰਤ ਦੇ ਮੁੱਖ ਰਾਜ

| ਰਾਜ | 1962-65 | 1970-73 | 1980-83 | 1990-93 |
|---|---|---|---|---|
| ਆਂਧਰਾ ਪ੍ਰਦੇਸ਼ | 2922 | 5690 | 21450 | 32600 |
| ਅਸਾਮ | 224 | 325 | 277 | 647 |
| ਬਿਹਾਰ | 2132 | 5001 | 14639 | 42139 |
| ਗੁਜਰਾਤ | 3542 | 7113 | 28122 | 45400 |
| ਹਰਿਆਣਾ | 4850 | 17903 | 52311 | 102840 |
| ਜੰਮੂ ਅਤੇ ਕਸ਼ਮੀਰ | 104 | 342 | 985 | 2857 |
| ਕਰਨਾਟਕ | 2595 | 5154 | 20501 | 31616 |
| ਕੇਰਲਾ | 418 | 983 | 1258 | 1838 |
| ਮੱਧ ਪ੍ਰਦੇਸ਼ | 2484 | 4720 | 24436 | 38358 |
| ਮਹਾਂਰਾਸ਼ਟਰ | 3462 | 5598 | 21453 | 33699 |
| ਉੜੀਸਾ | 661 | 1748 | 1188 | 1899 |
| ਪੰਜਾਬ | 10646 | 41185 | 106501 | 234006 |
| ਰਾਜਸਥਾਨ | 4095 | 11056 | 54686 | 84574 |
| ਤਾਮਿਲਨਾਡੂ | 3280 | 4892 | 14541 | 21833 |
| ਉੱਤਰ ਪ੍ਰਦੇਸ਼ | 10087 | 13792 | 142237 | 221571 |
| ਪੱਛਮੀ ਬੰਗਾਲ | 1514 | 1686 | 1900 | 5100 |
| ਕੁੱਲ ਮੁੱਖ ਰਾਜ | 53016 | 126188 | 505485 | 900977 |

**ਸਰੋਤ ਸ. ਸ. ਗਿੱਲ ਰ. ਸ. ਘੁੰਮਣ-ਭਾਰਤ ਵਿੱਚ ਬਦਲ ਰਹੇ ਜ਼ਰਈ ਸਬੰਧ**

ਸਾਰਣੀ-6

ਭਾਰਤ ਦੇ ਮੁੱਖ ਰਾਜਾਂ ਵਿੱਚ ਪੰਪ ਸੈੱਟਾਂ ਦੀ ਗਿਣਤੀ ਵਿੱਚ ਤਬਦੀਲੀ

('000)

| ਰਾਜ | 1962-65 | 1970-73 | 1980-83 | 1990-93 |
|---|---|---|---|---|
| ਆਂਧਰਾ ਪ੍ਰਦੇਸ਼ | 105.67 | 261.94 | 688.23 | 1046.98 |
| ਅਸਾਮ | 0.37 | 0.47 | 1.16 | 3.55 |
| ਬਿਹਾਰ | 10.55 | 101.99 | 374.77 | 750.83 |
| ਗੁਜਰਾਤ | 127.11 | 409.49 | 564.26 | 690.47 |
| ਹਰਿਆਣਾ | 15.85 | 116.47 | 209.90 | 403.80 |
| ਜੇ. ਐਂਡ ਕੇ. | 0.13 | 0.45 | 0.99 | 2.46 |
| ਕਰਨਾਟਕ | 49.23 | 201.88 | 305.11 | 510.50 |
| ਕੇਰਲਾ | 11.69 | 28.43 | 98.72 | 209.25 |
| ਮੱਧ ਪ੍ਰਦੇਸ਼ | 22.63 | 124.06 | 406.60 | 631.66 |
| ਮਹਾਂਰਾਸ਼ਟਰ | 214.82 | 346.76 | 587.83 | 715.66 |
| ਉੜੀਸਾ | 0.90 | 5.87 | 16.97 | 39.84 |
| ਪੰਜਾਬ | 45.90 | 328.77 | 662.60 | 721.22 |
| ਰਾਜਸਥਾਨ | 13.09 | 72.94 | 421.78 | 626.84 |
| ਤਾਮਿਲਨਾਡੂ | 251.15 | 915.42 | 1150.19 | 1127.34 |
| ਉੱਤਰ ਪ੍ਰਦੇਸ਼ | 38.35 | 306.42 | 1101.18 | 1699.69 |
| ਪੱਛਮੀ ਬੰਗਾਲ | 4.69 | 7.22 | 208.01 | 768.82 |
| ਕੁੱਲ ਮੁੱਖ ਰਾਜ | 912.13 | 3228.58 | 6798.30 | 9949.31 |



**ਸਰੋਤ ਉਪਰੋਕਤ**

ਸਾਰਣੀ-7

ਟਰੈਕਟਰਾਂ ਦੀ ਸਾਲਾਨਾ ਵਿਕਰੀ

| ਰਾਜ | ਕੁੱਲ ਵਿਕਰੀ (1999-2000 ਤੋਂ 2003-4) | ਔਸਤ ਸਾਲਾਨਾ ਵਿਕਰੀ |
|---|---|---|
| ਉੱਤਰ ਪ੍ਰਦੇਸ਼ | 290513 | 58102 |
| ਮੱਧ ਪ੍ਰਦੇਸ਼ | 138382 | 27744 |
| ਪੰਜਾਬ | 104584 | 20916 |
| ਰਾਜਸਥਾਨ | 89087 | 17817 |
| ਹਰਿਆਣਾ | 78313 | 15662 |
| ਗੁਜਰਾਤ | 63286 | 12657 |
| ਬਿਹਾਰ | 71528 | 14305 |
| ਆਂਧਰਾ ਪ੍ਰਦੇਸ਼ | 69421 | 13844 |
| ਮਹਾਂਰਾਸ਼ਟਰ | 57406 | 11481 |
| ਕਰਨਾਟਕ | 44837 | 8967 |
| ਤਾਮਿਲਨਾਡੂ | 37510 | 7502 |
| ਉੜੀਸਾ | 16391 | 3278 |
| ਹੋਰ ਰਾਜ/ ਯੂ. ਟੀਜ਼ ਆਦਿ | 76647 | 15329 |
| ਕੁੱਲ ਭਾਰਤ | 1116690 | 223333 |

ਸਰੋਤ ਆਰਥਿਕ ਸਰਵੇਖਣ ਭਾਰਤ ਸਰਕਾਰ 2004-05

**ਸਾਰਣੀ-8**

**ਪਾਵਰ ਟਿਲਰਜ਼ ਦੀ ਸਾਲਾਨਾ ਵਿਕਰੀ**

| **ਰਾਜ** | **ਕੁੱਲ ਵਿਕਰੀ (1999-2000 ਤੋਂ 2003-04 ਤੱਕ)** | **ਔਸਤ ਸਾਲਾਨਾ ਵਿਕਰੀ** |
|---|---|---|
| ਪੱਛਮੀ ਬੰਗਾਲ | 25537 | 5107 |
| ਤਾਮਿਲਨਾਡੂ | 8278 | 1655 |
| ਅਸਾਮ | 6874 | 1375 |
| ਕਰਨਾਟਕ | 5499 | 1100 |
| ਕੇਰਲਾ | 4562 | 912 |
| ਉੜੀਸਾ | 5183 | 1037 |
| ਆਂਧਰਾ ਪ੍ਰਦੇਸ਼ | 3002 | 600 |
| ਮਹਾਂਰਾਸ਼ਟਰ | 2408 | 482 |
| ਤਰਿਪੁਰਾ | 1932 | 386 |
| ਗੁਜਰਾਤ | 1427 | 285 |
| ਮਨੀਪੁਰ | 884 | 177 |
| ਬਿਹਾਰ | 1149 | 177 |
| ਹੋਰ ਰਾਜ/ ਯੂ. ਟੀਜ਼ | 5455 | 1091 |
| ਭਾਰਤ | 68034 | 13606 |

**ਸਰੋਤ ਉਪਰੋਕਤ**

**ਸਾਰਣੀ-9**

**ਡੀਜ਼ਲ ਇੰਜਣ**

| **ਸਾਲ** | **ਗਿਣਤੀ ਲੱਖਾਂ ਵਿੱਚ** | **ਪ੍ਰਤੀ ਲੱਖ ਹੈਕਟੇਅਰ** |
|---|---|---|
| 1951 | 00.66 | 50 |
| 1961 | 2.30 | 151 |
| 1971 | — | — |
| 1981 | 28.10 | 1623 |
| 1985 | 35.54 | 1969 |
| 1988 | 42.50 | 2400 |
| 2002 | 49.00 | — |



**ਸਰੋਤ - ਐਗਰੀਕਲਚਰ ਸਟੈਟਿਸਟਿਕਸ ਐਟ ਏ ਗਲਾਸ ਐਂਡ ਬੇਸਿਕ ਸਟੈਟਿਸਟਿਕਸ 1989 ਅਤੇ ਹਿੰਦੂ ਸਰਵੇ ਆਫ ਇੰਡੀਅਨ ਐਗਰੀਕਲਚਰ 2002.**

**ਸਾਰਣੀ-10**

**ਬਿਜਲਈ ਪੰਪ ਸੈੱਟ**

| **ਸਾਲ** | **ਗਿਣਤੀ ਲੱਖਾਂ ਵਿਚ** | **ਪ੍ਰਤੀ ਲੱਖ ਹੈਕਟੇਅਰ** |
|---|---|---|
| 1951 | 0.21 | 16 |
| 1961 | 2.00 | 131 |
| 1971 | 16.20 | 997 |
| 1981 | 43.24 | 2495 |
| 1985 | 53.20 | 4947 |
| 1988 | 61.67 | 3484 |
| 2002 | 98.00 | |

ਸ੍ਰੋਤ – ਉਪਰੋਕਤ

**ਸਾਰਣੀ-11**

**ਟਰੈਕਟਰਾਂ ਦੀ ਸੰਖਿਆ ਕੁੱਲ ਭਾਰਤ**

| **ਸਾਲ** | **1966** | **1972** | **1982** | **2002** |
|---|---|---|---|---|
| **ਟਰੈਕਟਰਾਂ ਦੀ ਸੰਖਿਆ** (00) | 532 | 1482 | 5185 | 26300 |

**ਸਰੋਤ IEIY 91 ਅਤੇ ਹਿੰਦੂ ਸਰਵੇ ਆਫ ਇੰਡੀਅਨ ਐਗਰੀਕਲਚਰ**

ਉਪਰੋਕਤ ਅੰਕੜਿਆਂ ਤੋਂ ਆਜ਼ਾਦੀ ਤੋਂ ਬਾਅਦ ਭਾਰਤੀ ਖੇਤੀ ਵਿੱਚ ਤੇਜ਼ ਰਫ਼ਤਾਰ ਮਸ਼ੀਨੀਕਰਨ ਦਾ ਰੁਝਾਨ ਸਪੱਸ਼ਟ ਦਿਖਾਈ ਦਿੰਦਾ ਹੈ। ਟਰੈਕਟਰ ਦੀ ਗਿਣਤੀ 1966 ਵਿੱਚ 53200 ਸੀ ਜੋ ਕਿ 2002 ਵਿੱਚ ਵਧ ਕੇ 26,30,000 ਹੋ ਗਈ (ਸਾਰਣੀ 11) ਇਸ ਤਰ੍ਹਾਂ ਇਸ ਸਮੇਂ ਦੌਰਾਨ ਟਰੈਕਟਰਾਂ ਦੀ ਸੰਖਿਆ ਵਿੱਚ 49 ਗੁਣਾ ਤੋਂ ਵੀ ਵਧੇਰੇ ਵਾਧਾ ਹੋਇਆ ਹੈ।

ਡੀਜ਼ਲ ਇੰਜਣਾਂ ਦੇ ਮਾਮਲੇ ਵਿੱਚ ਵੀ ਇਹੋ ਰੁਝਾਨ ਦਿਖਾਈ ਦਿੰਦਾ ਹੈ। 1951 ਵਿੱਚ ਭਾਰਤੀ ਖੇਤੀ ਵਿੱਚ ਸਿਰਫ 66000 ਡੀਜ਼ਲ ਇੰਜਣ ਸਨ ਜੋ ਕਿ 2002 ਵਿੱਚ ਵਧ ਕੇ 49 ਲੱਖ ਹੋ ਗਏ (ਸਾਰਣੀ 9)। ਇਸ ਤਰ੍ਹਾਂ ਡੀਜ਼ਲ ਇੰਜਣਾਂ ਦੀ ਗਿਣਤੀ ਵਿੱਚ 74 ਗੁਣਾ ਤੋਂ ਵੀ ਵਧੇਰੇ ਵਾਧਾ ਹੋਇਆ ਹੈ। ਪ੍ਰਤੀ ਲੱਖ ਹੈਕਟੇਅਰ ਡੀਜ਼ਲ ਇੰਜਣਾਂ ਦੀ ਗਿਣਤੀ ਦੇਖਣੀ ਹੋਵੇ

ਤਾਂ 1951 ਵਿੱਚ ਇਹ ਗਿਣਤੀ 50 ਸੀ ਜੋ ਕਿ 1988 ਵਿੱਚ ਵੱਧ ਕੇ 2400 ਹੋ ਗਈ। ਇਸ ਤਰ੍ਹਾਂ 1988 ਤੱਕ ਹੀ ਪ੍ਰਤੀ ਲੱਖ ਹੈਕਟੇਅਰ ਡੀਜ਼ਲ ਇੰਜਣਾਂ ਦੀ ਗਿਣਤੀ ਵਿੱਚ 48 ਗੁਣਾ ਤੋਂ ਵੀ ਵਧੇਰੇ ਦਾ ਵਾਧਾ ਹੋਇਆ ਹੈ।

ਬਿਜਲਈ ਪੰਪ ਸੈੱਟਾਂ ਵੱਲ ਧਿਆਨ ਮਾਰੀਏ ਤਾਂ ਇਥੋਂ ਵੀ ਇਹੋ ਰੁਝਾਨ ਦੇਖਿਆ ਜਾ ਸਕਦਾ ਹੈ। 1951 ਵਿੱਚ ਭਾਰਤੀ ਖੇਤੀ ਵਿੱਚ ਸਿਰਫ 21000 ਬਿਜਲਈ ਪੰਪ ਸੈੱਟ ਸਨ ਜੋ ਕਿ 2002 ਵਿੱਚ ਵਧ ਕੇ 98 ਲੱਖ ਹੋ ਗਏ (ਸਾਰਣੀ 10)। ਇਸ ਤਰ੍ਹਾਂ 1951 ਤੋਂ ਲੈ ਕੇ ਬਿਜਲਈ ਪੰਪ ਸੈੱਟਾਂ ਦੀ ਗਿਣਤੀ ਵਿੱਚ 466 ਗੁਣਾ ਤੋਂ ਵੀ ਵਧੇਰੇ ਵਾਧਾ ਹੋਇਆ ਹੈ। ਪ੍ਰਤੀ ਲੱਖ ਹੈਕਟੇਅਰ ਬਿਜਲਈ ਪੰਪ ਸੈੱਟਾਂ ਦੀ ਗਿਣਤੀ 1951 'ਚ 6 ਤੋਂ ਵਧ ਕੇ 1988 ਵਿੱਚ 3484 ਹੋ ਗਈ। ਇਸ ਤਰ੍ਹਾਂ 1988 ਤੱਕ ਹੀ ਭਾਰਤੀ ਖੇਤੀ ਵਿੱਚ ਬਿਜਲਈ ਪੰਪ ਸੈੱਟਾਂ ਦੀ ਗਿਣਤੀ ਵਿੱਚ 217 ਗੁਣਾ ਤੋਂ ਵਧੇਰੇ ਵਾਧਾ ਦੇਖਿਆ ਜਾ ਸਕਦਾ ਹੈ।

2002 ਵਿੱਚ ਭਾਰਤ ਵਿੱਚ 26 ਲੱਖ 30 ਹਜ਼ਾਰ ਟਰੈਕਟਰ ਸਨ। ਸਾਲ 2004-05 ਵਿੱਚ ਭਾਰਤ ਵਿੱਚ 2 ਲੱਖ 40 ਹਜ਼ਾਰ ਟਰੈਕਟਰਾਂ ਦੀ ਵਿਕਰੀ ਹੋਈ। (ਇਕਨਮਿਕ ਟਾਈਮਜ਼ 16 ਜੂਨ 2005) 2006-06 ਤੱਕ ਆਉਂਦੇ-ਆਉਂਦੇ ਭਾਰਤ ਵਿੱਚ ਟਰੈਕਟਰਾਂ ਦੀ ਸੰਖਿਆ 42 ਤੋਂ 45 ਲੱਖ ਦਰਮਿਆਨ ਹੋ ਚੁੱਕੀ ਹੈ (ਹਿੰਦੂ ਸਰਵੇ ਆਫ ਇੰਡੀਅਨ ਐਗਰੀਕਲਚਰ 2007, ਪੰਨਾ 170) ਇਸ ਤੋਂ ਇਲਾਵਾ ਹਰ ਸਾਲ 2 ਲੱਖ 50 ਹਜ਼ਾਰ ਪਾਵਰ ਥਰੈਸ਼ਰ ਖੇਤੀ ਵਿੱਚ ਲਗਾਏ ਜਾ ਰਹੇ ਹਨ। ਅੰਦਾਜ਼ਨ 90% ਤੋਂ ਵਧੇਰੇ ਫਸਲ ਪਾਵਰ ਥਰੈਸ਼ਰਾਂ ਰਾਹੀਂ ਝਾੜੀ ਜਾਂਦੀ ਹੈ (ਹਿੰਦੂ ਸਰਵੇ)। ਇਸ ਤੋਂ ਬਿਨਾਂ ਕੰਬਾਈਨ ਹਾਰਵੈਸਟਰਾਂ ਦਾ ਵੀ ਖੇਤੀ 'ਚ ਪ੍ਰਯੋਗ ਵਧਿਆ ਹੈ। ਜਿਸ ਦੇ ਅੰਕੜੇ ਸਾਡੇ ਕੋਲ ਫਿਲਹਾਲ ਨਹੀਂ ਹਨ।

ਜੇਕਰ ਖੇਤੀ ਵਿੱਚ ਏਨੇ ਤੇਜ਼ ਰਫ਼ਤਾਰ ਮਸ਼ੀਨਰੀਕਰਨ ਦੇ ਬਾਵਜੂਦ ਵੀ ਨਰੋਦਵਾਦੀਆਂ ਨੂੰ ਭਾਰਤੀ ਖੇਤੀ ਵਿੱਚ ਪੂੰਜੀਵਾਦ ਨਹੀਂ ਨਜ਼ਰ ਆ ਰਿਹਾ ਤਾਂ ਭਾਰਤੀ ਸਮਾਜ ਨੂੰ ਸਮਝਣ ਵਿੱਚ ਪ੍ਰਮਾਤਮਾ ਹੀ ਉਨ੍ਹਾਂ ਦੀ ਮਦਦ ਕਰ ਸਕਦਾ ਹੈ।

**'ਭਾਰਤ ਦਾ ਖਾਸਾ ਅਰਧ ਜਗੀਰੂ ਕਿਉਂ'** ਦੇ ਸੰਪਾਦਕ ਨੇ ਇੱਕ ਹੋਰ ਹਨ੍ਹੇਰੇ 'ਚ ਤੀਰ ਛੱਡਿਆ ਹੈ। ਉਸ ਦਾ ਕਹਿਣਾ ਹੈ, 'ਸਮੁੱਚੀ ਖੇਤੀ ਮਸ਼ੀਨਰੀ, ਸਿੰਚਾਈ, ਸਹੂਲਤਾਂ, ਖਾਦਾਂ ਅਤੇ ਕੀੜੇਮਾਰ ਦਵਾਈਆਂ ਦੀ ਖਪਤ ਦਾ 25% ਹਿੱਸਾ ਇਕੱਲੇ ਪੰਜਾਬ ਵਿੱਚ ਵਰਤਿਆ ਜਾਂਦਾ ਹੈ (ਲੇਖਕ ਦੇ ਇਸ ਦਾਅਵੇ ਦੀ ਪੜਤਾਲ ਕੀਤੀ ਜਾਣੀ ਚਾਹੀਦੀ ਹੈ) ਜਦੋਂ ਕਿ ਵਾਹੀਯੋਗ ਜ਼ਮੀਨ ਵਿੱਚ ਇਸ ਦਾ ਹਿੱਸਾ 2% ਦੇ ਆਸ-ਪਾਸ ਹੈ। ਜੇ ਇਸ ਵਿੱਚ ਪੱਛਮੀ ਯੂ. ਪੀ., ਹਰਿਆਣਾ, ਰਾਜਸਥਾਨ, ਤੱਟਵਰਤੀ ਆਂਧਰਾ ਆਦਿ ਦੀਆਂ ਚੋਣਵੀਆਂ ਟੁਕੜੀਆਂ ਮਿਲਾ ਦੇਈਏ ਤਾਂ ਖੇਤੀ ਮਸ਼ੀਨਰੀ ਅਤੇ ਟਿਨਪੁਟਸ ਵਿੱਚ ਇਨ੍ਹਾਂ ਦਾ ਹਿੱਸਾ 50% ਅਤੇ ਰਕਬਾ ਮਸਾਂ 5% ਹੋਵੇਗਾ। ਕੀ 5% ਰਕਬੇ ਵਾਲੇ ਸੂਬੇ ਜਾਂ ਸੂਬਿਆਂ ਦੀਆਂ ਕੁਝ ਪਾਕਟਾਂ ਦੇ 5% ਹਿੱਸੇ ਵੱਲੋਂ ਮਸ਼ੀਨਰੀ ਅਤੇ ਲਾਗਤ ਵਸਤਾਂ ਦੇ 50% ਹਿੱਸੇ ਨੂੰ ਖਪਾ ਜਾਣ ਨਾਲ ਪੂਰੇ ਦੇਸ਼ ਦੀ ਖੇਤੀ ਦਾ ਹੀ ਪੂੰਜੀਵਾਦੀ ਵਿਕਾਸ ਹੋ ਗਿਆ ਮੰਨ ਲਿਆ ਜਾ ਸਕਦਾ ਹੈ। ਸੋਚਣ ਦੀ ਲੋੜ ਹੈ।(ਸੰਪਾਦਕ,ਪੰਨਾ-19)

ਵਾਕਈ ਸੋਚਣ ਦੀ ਲੋੜ ਹੈ ਕਿ ਲੇਖਕ ਦੇ ਉਪਰੋਕਤ ਅੰਕੜਿਆਂ ਦਾ ਸ੍ਰੋਤ ਕੀ ਹੈ? ਪਹਿਲੀ ਗੱਲ ਤਾਂ ਇਹ ਕਿ ਸੰਪਾਦਕ ਵੱਲੋਂ ਦੱਸਿਆ ਉਪਰੋਕਤ ਇਲਾਕਾ ਹੀ 5% ਨਹੀਂ ਸਗੋਂ



ਲੱਗਭਗ 15% ਬਣਦਾ ਹੈ। (ਦੇਖੋ ਪੰਜਾਬ ਦਾ ਅੰਕੜਾਸਾਰ 2004' ਵਿੱਚ ਵੱਖ-ਵੱਖ ਰਾਜਾਂ ਦੇ ਰਕਬੇ ਸਬੰਧੀ ਅੰਕੜੇ।) ਬੇਸ਼ੱਕ ਭਾਰਤੀ ਖੇਤੀ ਵਿੱਚ ਮਸ਼ੀਨਰੀਕਰਨ ਸਬੰਧੀ ਕਾਫੀ ਹੱਦ ਤੱਕ ਅਸਾਵਾਂਪਣ ਵੇਖਣ ਨੂੰ ਮਿਲਦਾ ਅਤੇ ਅਸਾਵਾਂ ਆਰਥਿਕ ਵਿਕਾਸ ਪੂੰਜੀਵਾਦ ਦਾ ਹੀ ਇੱਕ ਲੱਛਣ ਹੈ। ਪਰ ਸਮਾਂ ਬੀਤਣ ਨਾਲ ਇਹ ਅਸਾਵਾਂਪਣ ਵੀ ਦੂਰ ਹੋਣ ਦਾ ਰੁਝਾਨ ਨਜ਼ਰ ਆਉਂਦਾ ਹੈ। 16 ਜੂਨ 2005 ਦੇ ਇਕਨਾਮਿਕ ਟਾਈਮਜ਼ ਮੁਤਾਬਕ 2004-05 ਵਿੱਚ ਟਰੈਕਟਰਾਂ ਦੀ ਕੁੱਲ ਵਿਕਰੀ ਵਿੱਚ ਦੱਖਣ ਭਾਰਤ ਦਾ ਹਿੱਸਾ 20% ਸੀ ਜਦ ਕਿ ਇੱਕ ਸਾਲ ਪਹਿਲਾਂ ਇਹ ਮਹਿਜ਼ 10% ਸੀ। ਉੱਤਰ ਭਾਰਤ ਦਾ ਹਿੱਸਾ 2002-03 ਵਿੱਚ 23% ਤੋਂ ਵੱਧ ਕੇ 32% ਹੋ ਗਿਆ ਜਦੋਂ ਕਿ ਪੱਛਮ ਭਾਰਤ ਦਾ ਹਿੱਸਾ 12-13% 'ਤੇ ਸਥਿਰ ਰਿਹਾ। ਇਸ ਤੋਂ ਸਪੱਸ਼ਟ ਹੈ ਕਿ ਖੇਤੀ ਮਸ਼ੀਨਰੀਕਰਨ ਦੇ ਸਬੰਧ ਵਿੱਚ ਪਛੜੇ ਸਮਝੇ ਜਾਂਦੇ ਖਿੱਤਿਆਂ ਵਿੱਚ ਵੀ ਤੇਜ਼ੀ ਨਾਲ ਖੇਤੀ ਦਾ ਮਸ਼ੀਨੀਕਰਨ ਹੋ ਰਿਹਾ ਹੈ। ਸਾਰਣੀ 7 ਵਿੱਚ ਟਰੈਕਟਰਾਂ ਦੀ ਸਾਲਾਨਾ ਵਿਕਰੀ ਤੋਂ ਵੀ ਇਹ ਰੁਝਾਨ ਵੇਖਿਆ ਜਾ ਸਕਦਾ ਹੈ। ਇਸ ਲਈ ਅਸੀਂ ਜਦੋਂ ਭਾਰਤੀ ਅਰਥਚਾਰੇ ਦੇ ਪੈਦਾਵਾਰੀ ਸਬੰਧਾਂ ਦੀ ਗੱਲ ਕਰਾਂਗੇ ਤਾਂ, ਸਮੁੱਚੇ ਭਾਰਤੀ ਅਰਥਚਾਰੇ ਦੇ ਅਰਧ ਜਗੀਰੂ ਜਾਂ ਪੂੰਜੀਵਾਦੀ ਹੋਣ ਦੀ ਗੱਲ ਕਰਾਂਗੇ ਨਾ ਕਿ ਇਸ ਦੇ ਏਸ ਜਾਂ ਓਸ ਖਿੱਤੇ ਦੀ। ਅੱਗੇ ਚੱਲ ਕੇ ਅਸੀਂ ਸੰਪਾਦਕ ਦੇ ਉਪਰੋਕਤ ਦਾਅਵੇ ਦੀ ਹੋਰ ਪੜਤਾਲ ਕਰਾਂਗੇ।

ਜਿਸ ਲੇਖ ਵਿੱਚ ਸੰਪਾਦਕ ਨੇ ਭਾਰਤੀ ਖੇਤੀ ਵਿੱਚ ਪੂੰਜੀਵਾਦੀ ਵਿਕਾਸ ਉੱਪਰ 'ਸੋਚਣ ਦੀ ਲੋੜ' ਮਹਿਸੂਸ ਕੀਤੀ ਹੈ, ਉਸੇ ਲੇਖ ਵਿੱਚ ਲੇਖ ਦੇ ਮੂਲ ਲੇਖਕ ਨੇ ਭਾਰਤੀ ਖੇਤੀ ਵਿੱਚ ਵੱਧ ਝਾੜ ਵਾਲੇ ਬੀਜਾਂ, ਸਿੰਚਾਈ ਸਹੂਲਤਾਂ, ਖਾਦਾਂ ਦੀ ਖਪਤ, ਮਸ਼ੀਨੀਕਰਨ ਆਦਿ ਦੇ ਅੰਕੜੇ ਦਿੱਤੇ ਹਨ ਅਤੇ ਨਤੀਜਾ ਕੱਢਿਆ ਹੈ ਕਿ, "ਉੱਪਰ ਬਿਆਨੇ ਤੱਥਾਂ ਅਤੇ ਅੰਕੜਿਆਂ ਤੋਂ ਸਪੱਸ਼ਟ ਹੈ ਕਿ 1966-67 ਤੋਂ ਲੈ ਕੇ, ਖੇਤੀ ਲਾਗਤ ਵਸਤਾਂ ਵਿੱਚ ਸੱਚੀਓਂ ਹੀ ਵਾਧਾ ਹੋਇਆ ਹੈ। **ਇਹ ਭਾਰਤ ਦੇ ਪੇਂਡੂ ਖੇਤਰ ਵਿੱਚ ਵਿਕਾਸ ਕਰ ਰਹੇ ਪੂੰਜੀਵਾਦੀ ਰਿਸ਼ਤਿਆਂ ਦਾ ਸੰਕੇਤ ਹੈ।**

**(ਪੰਨਾ 19 ਜ਼ੋਰ ਸਾਡਾ)**

ਇਥੇ ਲੇਖਕ ਨੇ ਭਾਰਤ ਦੀਆਂ ਕੁਝ ਪਾਕਟਾਂ ਵਿੱਚ ਨਹੀਂ ਸਗੋਂ ਸਮੁੱਚੇ ਭਾਰਤ ਵਿੱਚ ਦੇ ਪੇਂਡੂ ਖੇਤਰ ਵਿੱਚ ਹੀ ਪੂੰਜੀਵਾਦੀ ਰਿਸ਼ਤਿਆਂ ਦੇ ਵਿਕਾਸ ਦੀ ਗੱਲ ਪ੍ਰਵਾਨ ਕੀਤੀ ਹੈ।

ਉਪਰੋਕਤ ਲੇਖ ਦੇ ਲੇਖਕ ਦਾ ਕਹਿਣਾ ਹੈ, "ਆਧੁਨਿਕੀਕਰਨ ਤੋਂ ਇਲਾਵਾ, ਲੱਕੜੀ ਅਤੇ ਲੋਹੇ ਦੇ ਹਲਾਂ ਦੀ ਗਿਣਤੀ 1956 ਵਿੱਚ 375 ਲੱਖ ਸੀ ਜੋ ਕਿ 1966 ਵਧ ਕੇ 430 ਲੱਖ ਹੋ ਗਈ ਅਤੇ ਫੇਰ 1972 (ਅਰਥਾਤ ਹਰੇ ਇਨਕਲਾਬ ਦੇ ਦੌਰ) ਵਿੱਚ ਵੱਧ ਕੇ 445 ਲੱਖ ਹੋ ਗਈ। ਇਸੇ ਤਰ੍ਹਾਂ ਬੈਲ ਗੱਡੀਆਂ ਦੀ ਗਿਣਤੀ 1945... ਵਿੱਚ 84 ਲੱਖ ਸੀ ਜੋ 1972 ਵਿੱਚ ਵਧ ਕੇ 130 ਲੱਖ ਹੋ ਗਈ ਭਾਵ ਇਨ੍ਹਾਂ ਵਿੱਚ 54% ਦਾ ਵਾਧਾ ਹੋਇਆ। 1972 (ਹਰੇ ਇਨਕਲਾਬ) ਦੇ ਦੌਰ ਤੋਂ ਬਾਅਦ ਵੀ ਇਸ ਰੁਝਾਨ ਵਿੱਚ ਕਮੀ ਨਹੀਂ ਆਈ, ਜਿਸ ਤੋਂ ਸਾਫ ਪਤਾ ਲੱਗਦਾ ਹੈ ਕਿ ਆਧੁਨਿਕੀਕਰਨ ਦੇ ਨਾਲ-ਨਾਲ ਹੀ ਪੁਰਾਣੇ ਜਗੀਰੂ ਸਮਾਜ ਦੀਆਂ ਯਾਦਗਾਰੀ ਵਸਤੂਆਂ ਦੀ ਵਰਤੋਂ ਜਾਰੀ ਹੈ। ਇਹੋ ਗੱਲ ਆਧੁਨਿਕ ਊਰਜਾ ਸਾਧਨਾਂ (ਬਿਜਲੀ ਆਦਿ) ਦੇ ਸਬੰਧ ਵਿੱਚ ਕਹੀ ਜਾ ਸਕਦੀ ਹੈ, ਜਿਨ੍ਹਾਂ ਦੇ ਨਾਲੋ-ਨਾਲ ਰਵਾਇਤੀ ਬਲਦ, ਗੋਹਾ ਅਤੇ ਲੱਕੜੀ ਦੀ ਵਰਤੋਂ ਜਾਰੀ ਹੈ। ਹਰੇਕ 100 ਪਰਿਵਾਰਾਂ ਪਿੱਛੇ ਬੈਲ ਗੱਡਿਆਂ ਦੀ ਔਸਤ ਗਿਣਤੀ

1961-62 ਵਿੱਚ 19 ਸੀ, ਜੋ ਕਿ 1971-72 ਵਿੱਚ ਘੱਟ ਕੇ 17 ਰਹਿ ਗਈ। ਇੱਥੇ ਇਹ ਕਮੀ ਜ਼ਰੂਰ ਦੇਖਣ ਨੂੰ ਮਿਲਦੀ ਹੈ। (ਪੰਨਾ 19)

ਪਰ 1972 ਤੋਂ ਬਾਅਦ ਭਾਰਤ ਬਹੁਤ ਜ਼ਿਆਦਾ ਬਦਲਿਆ ਹੈ। ਬੇਸ਼ੱਕ ਇਸ ਸਬੰਧੀ ਸਾਡੇ ਕੋਲ ਅੰਕੜੇ ਤਾਂ ਨਹੀਂ ਹਨ ਪਰ ਆਜ਼ਾਦੀ ਤੋਂ ਬਾਅਦ ਜਿਸ ਰਫ਼ਤਾਰ ਨਾਲ ਭਾਰਤ ਵਿੱਚ ਖੇਤੀ ਦਾ ਮਸ਼ੀਨੀਕਰਨ ਹੋਇਆ ਹੈ ਉਸ ਤੋਂ ਦਾਅਵੇ ਨਾਲ ਇਹ ਗੱਲ ਕਹੀ ਜਾ ਸਕਦੀ ਹੈ ਕਿ ਇਸ ਸਮੇਂ ਦੌਰਾਨ 'ਜਗੀਰੂ ਸਮਾਜ ਦੀਆਂ ਯਾਦਗਾਰੀ ਵਸਤਾਂ' ਦੀ ਵਰਤੋਂ ਲਾਜ਼ਮੀ ਹੀ ਘਟੀ ਹੈ ਅਤੇ ਇਸ ਕਮੀ ਦਾ ਰੁਝਾਨ ਉਪਰੋਕਤ ਹਵਾਲੇ ਵਿੱਚ ਬੈਲ ਗੱਡਿਆਂ ਦੀ ਔਸਤ ਗਿਣਤੀ ਘਟਣ ਦੇ ਰੁਝਾਨ ਤੋਂ ਵੀ ਸਪੱਸ਼ਟ ਹੈ। ਪਰ ਬੈਲ ਗੱਡੀਆਂ, ਲੱਕੜ ਅਤੇ ਲੋਹੇ ਦੇ ਹਲਾਂ ਨੂੰ ਜਗੀਰਦਾਰੀ ਦੇ ਸਮਾਨਅਰਥੀ ਸਮਝਣਾ ਵੀ ਲੇਖਕ ਦੀ ਭੁੱਲ ਹੀ ਹੈ। ਜਿਸ ਸਮੇਂ ਲੈਨਿਨ 'ਰੂਸ ਵਿੱਚ ਪੂੰਜੀਵਾਦ ਦਾ ਵਿਕਾਸ' ਨਾਮਕ ਕਿਤਾਬ ਲਿਖ ਰਹੇ ਸਨ ਉਸ ਸਮੇਂ ਰੂਸੀ ਖੇਤੀ ਵਿੱਚ ਟਰੈਕਟਰ ਨਾਂਅ ਦੀ ਕਿਸੇ ਸ਼ੈਅ ਦਾ ਨਾਮ ਨਿਸ਼ਾਨ ਵੀ ਨਹੀਂ ਸੀ ਅਤੇ ਨਾ ਹੀ ਬਿਜਲੀ ਜੇਹੀ ਕੋਈ ਚੀਜ਼ ਸੀ। ਖੇਤੀ ਉੱਥੇ ਘੋੜਿਆਂ ਨਾਲ ਕੀਤੀ ਜਾਂਦੀ ਸੀ ਪਰ ਇਸ ਸਭ ਦੇ ਬਾਵਜੂਦ ਵੀ ਲੈਨਿਨ ਨੇ ਰੂਸ ਨੂੰ ਪੂੰਜੀਵਾਦੀ ਸਮਾਜ ਹੀ ਐਲਾਨਿਆ ਸੀ। ਉਸ ਵੇਲੇ ਦੇ ਰੂਸ ਦੀ ਜੇਕਰ ਅੱਜ ਦੇ ਭਾਰਤ ਨਾਲ ਤੁਲਨਾ ਕੀਤੀ ਜਾਵੇ ਤਾਂ ਜ਼ਮੀਨ-ਅਸਮਾਨ ਦਾ ਫਰਕ ਦਿਖਾਈ ਦਿੰਦਾ ਹੈ ਪਰ ਸਾਡੇ ਇਹ ਨਰੋਦਵਾਦੀ ਸਿਆਸੀ ਮੋਤੀਆਬਿੰਦ ਦਾ ਸ਼ਿਕਾਰ ਹਨ, ਇਸ ਲਈ ਉਨ੍ਹਾਂ ਨੂੰ ਇਹ ਫਰਕ ਦਿਖਾਈ ਹੀ ਨਹੀਂ ਦੇ ਰਿਹਾ।

## (ੳ) ਸਿੰਚਾਈ ਸਹੂਲਤਾਂ ਦੇ ਵਿਸਤਾਰ ਸਬੰਧੀ ਅੰਕੜੇ

**ਸਾਰਣੀ-12**

**ਕੁੱਲ ਵਾਹੀ ਹੇਠ ਖੇਤਰ ਵਿੱਚ ਸੇਂਜੂ ਖੇਤਰ — ਕੁੱਲ ਭਾਰਤ '000 ਹੈਕਟੇਅਰ**

| ਸਾਲ | ਸ਼ੁੱਧ (Net) ਸੇਂਜੂ ਖੇਤਰ | ਕੁੱਲ (Gross) ਸੇਂਜੂ ਖੇਤਰ | ਸ਼ੁੱਧ ਸੇਂਜੂ ਖੇਤਰ ਵਾਹੀ ਅਧੀਨ ਸ਼ੁੱਧ ਖੇਤਰ ਦੇ % ਵਜੋਂ | ਕੁੱਲ ਸੇਂਜੂ ਖੇਤਰ ਫਸਲਾਂ ਅਧੀਨ ਕੁੱਲ ਖੇਤਰ ਦੇ% ਵਜੋਂ |
|---|---|---|---|---|
| 1970-71 | 31103 | 38195 | 22.17 | 23.04 |
| 1971-72 | 31546 | 38430 | 22.58 | 23.26 |
| 1972-73 | 31834 | 39055 | 23.21 | 24.09 |
| 1973-74 | 32546 | 40283 | 22.85 | 23.71 |
| 1974-75 | 33709 | 41741 | 24.46 | 25.42 |
| 1975-76 | 34594 | 43363 | 24.42 | 25.31 |
| 1976-77 | 35149 | 43552 | 25.20 | 26.03 |
| 1977-78 | 36546 | 46080 | 25.75 | 26.75 |
| 1978-79 | 38059 | 48307 | 26.62 | 27.64 |
| 1979-80 | 38524 | 49214 | 27.73 | 29.02 |
| 1980-81 | 38720 | 49775 | 27.66 | 28.83 |
| 1981-82 | 40503 | 51412 | 28.54 | 29.09 |
| 1982-83 | 40691 | 51830 | 29.02 | 30.00 |
| 1983-84 | 41949 | 53824 | 29.37 | 29.98 |
| 1984-85 | 42145 | 54529 | 29.91 | 30.92 |
| 1985-86 | 41865 | 54283 | 29.71 | 30.42 |
| 1986-87 | 42569 | 55759 | 30.54 | 31.66 |
| 1987-88 | 42892 | 56036 | 32.02 | 32.94 |
| 1988-89 | 46248 | 61125 | 32.59 | 33.53 |
| 1989-90 | 46702 | 61852 | 32.81 | 33.93 |
| 1990-91 | 48023 | 63204 | 33.61 | 34.03 |
| 1991-92 | 49867 | 65680 | 35.24 | 36.04 |
| 1992-93 | 50296 | 66761 | 35.29 | 35.99 |
| 1993-94 | 51452 | 67999 | 36.21 | 36.48 |
| 1994-95 | 53001 | 70639 | 37.07 | 37.56 |
| 1995-96 | 53402 | 71352 | 37.55 | 38.25 |
| 1996-97 | 55143 | 73275 | 38.61 | 38.66 |
| 1997-98 | 54985 | 73007 | 38.70 | 38.31 |
| 1998-99 | 57077 | 75954 | 40.03 | 39.43 |
| 1999-00 | 57238 | 76336 | 40.53 | 40.23 |
| 2000-01 | 54680 | 75140 | 38.75 | 48.18 |

**ਸ੍ਰੋਤ -** Agriculture CMIE March 2005.

## ਕੁੱਲ ਸੇਂਜੂ ਖੇਤਰ
### ਸਾਰਣੀ-13

(ਫਸਲ ਅਧੀਨ ਕੁੱਲ ਖੇਤਰ ਦੇ % ਵਜੋਂ)

| ਰਾਜ | 1995-1996 | 1996-1997 | 1997-1998 | 1998-1999 | 1999-2000 | 2000-2001 | 2001-2002 | 2002-2003 |
|---|---|---|---|---|---|---|---|---|
| ਆਂਧਰਾ ਪ੍ਰਦੇਸ਼ | 40.67 | 43.12 | 42.51 | 44.71 | 44.12 | 43.68 | 43.50 | 39.24 |
| ਅਰੁਣਾਚਲ ਪ੍ਰਦੇਸ਼ | 14.75 | 15.00 | 14.24 | 14.40 | 13.64 | 16.35 | — | — |
| ਅਸਾਮ | 14.53 | 14.37 | 14.32 | 14.51 | 13.98 | 5.56 | — | — |
| ਬਿਹਾਰ (ਝਾਰ ਖੰਡ ਸਮੇਤ) | 45.72 | 45.99 | 45.72 | 47.82 | 48.18 | 47.79 | — | — |
| ਛੱਤੀਸਗੜ੍ਹ | 19.52 | 20.33 | 19.99 | 22.55 | 21.82 | 19.58 | 17.82 | 17.82 |
| ਦਿੱਲੀ | 95.52 | 98.51 | 77.19 | 80.00 | 80.33 | 79.25 | — | — |
| ਗੋਆ | 21.82 | 21.82 | 21.30 | 19.88 | 19.88 | 21.05 | — | — |
| ਗੁਜਰਾਤ | 34.71 | 33.11 | 33.87 | 34.46 | 35.72 | 33.92 | — | — |
| ਹਰਿਆਣਾ | 78.22 | 78.78 | 78.61 | 79.78 | 84.99 | 85.41 | — | — |
| ਹਿਮਾਚਲ | 18.31 | 18.59 | 18.26 | 18.87 | 18.70 | 19.09 | — | — |
| ਜੰਮੂ ਅਤੇ ਕਸ਼ਮੀਰ | 41.01 | 41.27 | 41.18 | 41.35 | 40.63 | 40.27 | — | — |
| ਕਰਨਾਟਕ | 23.79 | 23.36 | 24.90 | 25.35 | 26.14 | 26.62 | 26.47 | 26.47 |
| ਕੇਰਲਾ | 15.20 | 15.43 | 14.05 | 14.43 | 15.69 | 15.16 | — | — |
| ਮੱਧ ਪ੍ਰਦੇਸ਼ | 26.10 | 27.38 | 26.48 | 27.18 | 28.54 | 23.98 | 25.59 | 25.59 |
| ਮਹਾਰਾਸ਼ਟਰ | 15.41 | 15.41 | 15.41 | 17.01 | 16.86 | 17.37 | 16.98 | 16.98 |
| ਮਨੀਪੁਰ | 41.12 | 36.95 | 36.23 | 34.72 | 37.69 | 35.89 | — | — |
| ਮੇਘਾਲਿਆ | 18.12 | 18.44 | 21.51 | 20.68 | 20.68 | — | — | — |
| ਮੀਜ਼ੋਰਮ | 8.26 | 8.26 | 8.55 | 8.62 | 12.09 | 13.83 | — | — |
| ਨਾਗਾਲੈਂਡ | 31.58 | 29.67 | 26.92 | 25.52 | 24.75 | 24.34 | — | — |
| ਉੜੀਸਾ | 27.19 | 27.54 | 26.81 | 27.99 | 29.47 | 26.99 | — | — |
| ਪੰਜਾਬ | 95.16 | 94.07 | 95.58 | 96.74 | 90.86 | 101.41 | 96.59 | 98.01 |
| ਰਾਜਸਥਾਨ | 32.34 | 32.58 | 29.90 | 31.81 | 35.95 | 31.90 | — | — |
| ਸਿੱਕਮ | 11.27 | 11.27 | 11.43 | 12.60 | 13.22 | 14.29 | — | — |
| ਤਾਮਿਲਨਾਡੂ | 50.79 | 51.84 | 53.66 | 54.85 | 54.99 | 55.07 | 54.80 | 50.52 |
| ਤਰਿਪੁਰਾ | 14.08 | 13.10 | 12.37 | 12.30 | 12.50 | 13.09 | — | — |
| ਉਤਰਾਂਚਲ | 23.38 | 23.53 | — | 42.19 | 44.19 | — | — | — |
| ਉੱਤਰ ਪ੍ਰਦੇਸ਼ | 69.19 | 66.81 | — | 72.93 | — | — | 71.60 | — |
| ਪੱਛਮੀ ਬੰਗਾਲ | 27.25 | 27.58 | 26.98 | 26.81 | 26.10 | 36.95 | 34.45 | — |
| ਭਾਰਤ | 38.25 | 38.66 | 38.31 | 39.43 | 40.23 | 40.18 | — | — |

ਸ੍ਰੋਤ-ਉਪੋਰਕਤ

### ਸਾਰਣੀ-14

### ਸਿੰਚਾਈ ਦੇ ਸੋਮੇ-ਕੁੱਲ ਭਾਰਤ

| | ਸਰਕਾਰੀ ਨਹਿਰਾਂ | ਨਿੱਜੀ ਨਹਿਰਾਂ | ਕੁੱਲ ਨਹਿਰਾਂ | ਟੈਂਕ | ਟਿਊਵੈੱਲ | ਹੋਰ ਖੂਹ | ਕੁੱਲ ਖੂਹ | ਹੋਰ ਸੋਮੇ |
|---|---|---|---|---|---|---|---|---|
| 1970–71 | 38.49 | 2.78 | 41.28 | 13.22 | 14.34 | 23.88 | 38.22 | 7.24 |
| 1971–72 | 38.82 | 2.75 | 41.57 | 11.84 | 15.04 | 23.89 | 38.93 | 7.66 |
| 1972–73 | 38.12 | 2.71 | 48.82 | 11.37 | 16.94 | 23.78 | 40.72 | 7.08 |
| 1973–74 | 37.47 | 2.67 | 40.14 | 11.98 | 17.22 | 23.59 | 40.81 | 7.06 |
| 1974–75 | 37.55 | 2.54 | 40.09 | 10.51 | 19.53 | 22.68 | 42.21 | 7.19 |
| 1975–76 | 37.39 | 2.48 | 39.87 | 11.48 | 19.78 | 21.97 | 41.75 | 6.90 |
| 1976–77 | 37.03 | 2.40 | 39.43 | 11.10 | 21.14 | 21.78 | 42.92 | 6.54 |
| 1977–78 | 37.58 | 2.30 | 39.88 | 10.68 | 20.91 | 21.73 | 42.64 | 6.79 |
| 1978–79 | 37.58 | 2.22 | 39.80 | 10.34 | 21.44 | 21.73 | 43.17 | 6.68 |
| 1979–80 | 36.16 | 2.19 | 38.35 | 9.04 | 24.16 | 22.21 | 46.73 | 6.24 |
| 1980–81 | 38.16 | 2.17 | 39.49 | 8.22 | 24.62 | 21.08 | 45.70 | 6.59 |
| 1981–82 | 38.62 | 1.21 | 39.37 | 8.34 | 25.51 | 20.75 | 46.26 | 6.03 |
| 1982–83 | 38.84 | 1.15 | 39.78 | 7.22 | 26.47 | 21.08 | 47.55 | 5.46 |
| 1983–84 | 37.54 | 1.12 | 39.96 | 8.42 | 26.04 | 20.19 | 46.23 | 5.39 |
| 1984–85 | 37.68 | 1.12 | 38.62 | 7.17 | 27.44 | 20.95 | 48.39 | 5.83 |
| 1985–86 | 35.64 | 1.11 | 38.65 | 6.60 | 28.43 | 20.34 | 48.77 | 5.98 |
| 1986–87 | 35.98 | 1.07 | 38.75 | 6.29 | 28.89 | 20.02 | 48.91 | 6.05 |
| 1987–88 | 35.64 | 1.07 | 36.71 | 5.88 | 30.74 | 20.08 | 50.82 | 6.59 |
| 1988–89 | 35.98 | 1.00 | 36.98 | 6.48 | 29.66 | 20.54 | 50.19 | 6.35 |
| 1989–90 | 35.64 | 1.02 | 36.67 | 6.30 | 30.08 | 21.06 | 51.15 | 5.89 |
| 1990–91 | 35.34 | 1.00 | 36.34 | 6.13 | 29.69 | 21.73 | 51.42 | 6.11 |
| 1991–92 | 33.71 | 0.98 | 34.69 | 6.68 | 30.42 | 21.79 | 52.21 | 6.42 |
| 1992–93 | 32.81 | 0.96 | 33.77 | 6.32 | 31.44 | 22.08 | 53.52 | 6.38 |
| 1993–94 | 32.32 | 0.94 | 33.26 | 6.13 | 31.83 | 22.13 | 53.96 | 6.66 |
| 1994–95 | 31.70 | 0.91 | 32.60 | 6.18 | 32.43 | 22.12 | 54.55 | 6.67 |
| 1995–96 | 31.01 | 1.05 | 32.06 | 5.84 | 33.54 | 22.07 | 55.61 | 6.49 |
| 1996–97 | 30.60 | 0.87 | 31.47 | 6.06 | 33.43 | 22.47 | 55.90 | 6.57 |
| 1997–98 | 30.22 | 0.86 | 31.08 | 5.64 | 33.52 | 22.64 | 56.16 | 6.35 |
| 1998–99 | 30.14 | 0.88 | 31.02 | 5.15 | 33.75 | 22.35 | 58.09 | 5.73 |
| 1999–00 | 30.66 | 0.78 | 31.44 | 4.73 | 36.61 | 22.15 | 58.76 | 5.08 |
| 2000–01 | 28.88 | 0.36 | 29.24 | 4.62 | — | 60.86 | 60.86 | 5.29 |

ਸ੍ਰੋਤ - ਉਪਰੋਕਤ

**ਸਾਰਣੀ-15**

**ਸਿੰਚਾਈ ਦੇ ਸੋਮੇ (2000-01) : ਰਾਜ**

| | ਕੁੱਲ ਨਹਿਰਾਂ | ਟੈਂਕ | ਕੁੱਲ ਖੂਹ | ਹੋਰ ਸੋਮੇ |
|---|---|---|---|---|
| | ਸ਼ੁੱਧ ਸੇਂਜੂ ਰਕਬੇ ਦੇ % ਵਜੋਂ | | | |
| ਆਂਧਰਾ ਪ੍ਰਦੇਸ਼ | 34.63 | 16.05 | 43.16 | 4.36 |
| ਅਰੁਣਾਚਲ ਪ੍ਰਦੇਸ਼ | — | — | — | 100.00 |
| ਅਸਾਮ | 87.06 | — | 12.94 | — |
| ਬਿਹਾਰ (ਸਮੇਤ ਝਾਰਖੰਡ) | 31.34 | 4.28 | 57.74 | 6.65 |
| ਛੱਤੀਸਗੜ੍ਹ | 68.90 | 5.59 | 17.28 | 8.23 |
| ਦਿੱਲੀ | 5.58 | — | 82.24 | 5.88 |
| ਗੋਆ | 17.39 | — | 82.61 | — |
| ਗੁਜਰਾਤ | 16.52 | 0.60 | 82.31 | 0.60 |
| ਹਰਿਆਣਾ | 49.90 | 0.63 | 49.59 | 0.47 |
| ਹਿਮਾਚਲ | 2.38 | — | 11.11 | 84.92 |
| ਜੰਮੂ ਅਤੇ ਕਸ਼ਮੀਰ | 91.64 | 0.96 | 0.64 | 7.07 |
| ਕਰਨਾਟਕ | 36.57 | 9.87 | 23.98 | 11.45 |
| ਕੇਰਲਾ | 27.56 | 13.12 | 33.45 | 28.87 |
| ਮੱਧ ਪ੍ਰਦੇਸ਼ | 19.54 | 2.06 | 64.11 | 14.29 |
| ਮਹਾਂਰਾਸ਼ਟਰ | 35.38 | — | 64.62 | — |
| ਮਨੀਪੁਰ | — | — | — | 100.00 |
| ਮੇਘਾਲਿਆ | 98.15 | — | — | — |
| ਮੀਜੋਰਮ | 100.00 | — | — | — |
| ਨਾਗਾਲੈਂਡ | — | — | — | 100.00 |
| ਉੜੀਸਾ | 45.42 | 14.59 | 40.04 | — |
| ਪੰਜਾਬ | 18.77 | — | 79.96 | 1.28 |
| ਰਾਜਸਥਾਨ | 28.20 | 0.78 | 70.77 | 0.86 |
| ਸਿੱਕਿਮ | — | — | — | 100.00 |
| ਤਾਮਿਲਨਾਡੂ | 28.85 | 20.38 | 50.20 | 0.57 |
| ਤਰਿਪੁਰਾ | 59.46 | 13.51 | 10.81 | 13.51 |
| ਉੱਤਰ ਪ੍ਰਦੇਸ਼ ਸਮੇਤ ਉਤਰਾਂਚਲ | 24.11 | 0.63 | 73.22 | 2.02 |
| ਪੱਛਮੀ ਬੰਗਾਲ | 11.09 | 7.35 | 59.35 | 22.22 |
| ਭਾਰਤ | 29.24 | 4.62 | 60.86 | 5.29 |

ਸ੍ਰੋਤ - ਉਪਰੋਕਤ



ਉਪਰੋਕਤ ਅੰਕੜਿਆਂ ਤੋਂ ਪਤਾ ਚਲਦਾ ਹੈ ਕਿ ਭਾਰਤੀ ਖੇਤੀ ਵਿੱਚ ਸਿੰਚਾਈ ਸਹੂਲਤਾਂ ਦਾ ਵਿਸਤਾਰ ਤਾਂ ਹੋਇਆ ਹੈ ਪਰ ਬਹੁਤ ਧੀਮੀ ਗਤੀ ਨਾਲ। 1951-52 ਵਿੱਚ ਭਾਰਤ ਵਿੱਚ 2 ਕਰੋੜ 10 ਲੱਖ ਹੈਕਟੇਅਰ ਜ਼ਮੀਨ ਹੀ ਸੇਂਜੂ ਸੀ, (ਸੀ. ਐਮ. ਆਈ. ਈ. ਅਗਸਤ 1984) ਜੋ ਕਿ 2000-01 ਵਿੱਚ ਵੱਧ ਕੇ 5,46,80,000 ਹੈਕਟੇਅਰ ਹੋ ਗਈ। 1950-51 ਵਿੱਚ ਬੀਜੇ ਹੋਏ ਰਕਬੇ ਦਾ ਸਿਰਫ 18% ਹੀ ਸੇਂਜੂ ਸੀ ਜੋ ਕਿ 2000-01 ਵਿੱਚ ਵੱਧ ਕੇ 40.18% ਹੋ ਗਿਆ। ਉੱਪਰ ਦਿੱਤੇ ਅੰਕੜਿਆਂ ਵਿੱਚ ਅਜਿਹੇ ਰਾਜ ਵੀ ਹਨ ਜਿੱਥੇ ਸੇਂਜੂ ਰਕਬਾ ਬਹੁਤ ਘੱਟ ਹੈ। ਪਰ ਅਜਿਹੇ ਰਾਜਾਂ ਵਿੱਚ ਜੰਗਲੀ, ਪਹਾੜੀ, ਪਠਾਰੀ ਜ਼ਮੀਨ ਦੀ ਬਹੁਤਾਤ ਹੈ ਜੋ ਕਿ ਖੇਤੀ ਯੋਗ ਹੀ ਨਹੀਂ ਹੈ, ਇਸ ਲਈ ਜਦੋਂ ਭਾਰਤ ਵਿੱਚ ਸਿੰਚਾਈ ਸਹੂਲਤਾਂ ਦੇ ਵਿਸਤਾਰ ਦੀ ਚਰਚਾ ਹੋਵੇਗੀ ਤਾਂ ਇਹ ਗੱਲ ਵੀ ਧਿਆਨ ਵਿੱਚ ਰੱਖੀ ਜਾਣੀ ਚਾਹੀਦੀ ਹੈ। ਸਿੰਚਾਈ ਦੇ ਸੋਮਿਆਂ ਉੱਪਰ ਨਿਗ੍ਹਾ ਮਾਰੀ ਜਾਵੇ ਤਾਂ ਨਹਿਰਾਂ ਜ਼ਰੀਏ ਸਿੰਚਾਈ ਵਿੱਚ ਕਮੀ ਦਾ ਰੁਝਾਨ ਦਿਖਾਈ ਦਿੰਦਾ ਹੈ. 1970-71 ਵਿੱਚ ਨਹਿਰਾਂ ਰਾਹੀਂ ਕੁੱਲ ਸੇਂਜੂ ਰਕਬੇ 'ਚੋਂ 41.28% ਰਕਬੇ ਦੀ ਸਿੰਚਾਈ ਹੁੰਦੀ ਸੀ ਜੋ ਕਿ 2000-01 ਵਿੱਚ ਘੱਟ 29.24% ਰਹਿ ਗਿਆ ਪਰ ਇਹ ਕਮੀ ਸਾਪੇਖਿਕ ਹੈ ਨਿਰਪੇਖ, ਨਹੀਂ ਕਿਉਂਕਿ ਨਹਿਰਾਂ ਰਾਹੀਂ ਕੁੱਲ ਸੇਂਜੂ ਰਕਬਾ ਵਧਿਆ ਹੈ। 1970-71 ਵਿੱਚ ਇਹ ਰਕਬਾ 1,28,38,000 ਹੈਕਟੇਅਰ ਸੀ ਜੋ ਕਿ 2000-01 ਵਿੱਚ ਵੱਧ ਕੇ 1,49,88,000 ਹੈਕਟੇਅਰ ਹੋ ਗਿਆ। ਟਿਊਬਵੈਲਾਂ ਦੇ ਮਾਮਲੇ ਵਿਚ ਸਭ ਤੋਂ ਤੇਜ਼ ਵਿਕਾਸ ਦਿਖਾਈ ਦਿੰਦਾ ਹੈ। 1970-71 ਵਿੱਚ ਕੁੱਲ ਸੇਂਜੂ ਰਕਬੇ 'ਚੋਂ ਟਿਊਬਵੈੱਲਾਂ ਰਾਹੀਂ 14.34% ਰਕਬੇ ਦੀ ਸਿੰਚਾਈ ਹੁੰਦੀ ਸੀ ਜੋ 2000-01 ਵਿੱਚ ਵੱਧ ਕੇ 60.86% ਹੋ ਗਿਆ। ਜੇਕਰ ਕੁੱਲ ਰਕਬੇ ਦੀ ਗੱਲ ਕਰਨੀ ਹੋਵੇ ਤਾਂ 1970-71 ਵਿੱਚ ਕੁੱਲ ਸੇਂਜੂ ਰਕਬੇ 'ਚੋਂ 44,61,000 ਹੈਕਟੇਅਰ ਰਕਬੇ ਦੀ ਸਿੰਚਾਈ ਟਿਊਬਵੈੱਲਾਂ ਜ਼ਰੀਏ ਹੁੰਦੀ ਸੀ ਜੋ ਕਿ 2000-01 ਵਿੱਚ ਵੱਧ ਕੇ 3,32,77,000 ਹੈਕਟੇਅਰ ਹੋ ਗਿਆ। (CMIE, Agriculture March, 2005)

## (ੲ) ਭਾਰਤੀ ਖੇਤੀ ਵਿੱਚ ਖਾਦਾਂ ਦੀ ਖਪਤ ਸਬੰਧੀ ਅੰਕੜੇ

**ਸਾਰਣੀ-16**

**ਖਾਦਾਂ ਦੀ ਪੈਦਾਵਾਰ ਅਤੇ ਆਯਾਤ** (ਹਜ਼ਾਰ ਟਨ)

| ਸਾਲ | ਪੈਦਾਵਾਰ | ਆਯਾਤ | ਫਾਸਫੇਟਿਕ ਖਾਦਾਂ ਦੀ ਪੈਦਾਵਾਰ | ਨਾਈਟ੍ਰੋਜਨੀ ਖਾਦਾਂ ਦੀ ਪੈਦਾਵਾਰ |
|---|---|---|---|---|
| 1951-52 | 38.7 | 52.0 | 9.0 | 9.0 |
| 1961-62 | 219.7 | 383.5 | 52.0 | 98.0 |
| 1971-72 | 1239.5 | 997.0 | 229.0 | 830.0 |
| 1979-80 | 3019.5 | 2005.6 | 842.0 | 2164.0 |
| | ਅਪ੍ਰੈਲ ਦਸੰਬਰ | ਅਪ੍ਰੈਲ ਦਸੰਬਰ | ਅਪ੍ਰੈਲ ਦਸੰਬਰ | ਅਪ੍ਰੈਲ ਦਸੰਬਰ |
| 2003-04 | 10677.20 | 1685.17 | 2631.30 | 8045.90 |
| 2004-05 | 11635.70 | 1577.20 | 3032.40 | 8603.30 |

**ਸ੍ਰੋਤ** - ਭਾਰਤ 1982, ਭਾਰਤ ਸਰਕਾਰ ਦੇ ਸੂਚਨਾ ਅਤੇ ਪ੍ਰਸਾਰਣ ਮੰਤਰਾਲੇ ਦੇ ਰਿਸਰਚ ਅਤੇ ਰੈਫਰੈਂਸ ਡਿਵੀਜ਼ਨ ਦੁਆਰਾ ਇੱਕਤ੍ਰਿਤ ਸਾਲਾਨਾ ਰੈਫਰੈਂਸ, ਸਟੈਟਿਸਟੀਕਲ ਐਬਸਟਰੈਕਟ 1979, ਮੰਥਲੀ ਰੀਵਿਊ ਆਫ ਇੰਡੀਅਨ ਇਕਾਨਮੀ ਸੀ. ਐੱਮ. ਆਈ. ਈ. ਫਰਵਰੀ 2005.

**ਸਾਰਣੀ-17**

**ਖਾਦਾਂ ਦੀ ਖਪਤ ਕੁੱਲ ਭਾਰਤ**

('000 ਟਨ)

| | ਖਰੀਫ | ਰਾਬੀ | N- ਨਾਈਟ੍ਰੋਜਨ | P- ਫਾਸਫੇਟ | K- ਪੋਟਾਸ਼ੀਅਮ | ਕੁੱਲ ਖਪਤ | ਕਿ.ਗ./ ਹੈਕਟੇਅਰ |
|---|---|---|---|---|---|---|---|
| 1950-51 | - | - | - | - | - | - | 0.5 |
| 1960-61 | - | - | - | - | - | - | 1.6 |
| 1966-67 | - | - | - | - | - | - | 7.0 |
| 1968-69 | - | - | - | - | - | - | 11.0 |
| 1971-72 | 1091 | 1566 | 1798 | 558 | 301 | 2657 | 16.08 |
| 1972-73 | 1086 | 1681 | 1839 | 581 | 348 | 2768 | 17.07 |
| 1973-74 | 1215 | 1624 | 1829 | 650 | 360 | 2839 | 16.71 |
| 1974-75 | 1138 | 1435 | 1766 | 472 | 336 | 2573 | 15.67 |
| 1975-76 | 1007 | 1887 | 2149 | 467 | 276 | 2874 | 16.89 |
| 1976-77 | 1186 | 2225 | 2457 | 635 | 319 | 3411 | 20.38 |
| 1977-78 | 1552 | 2734 | 2913 | 867 | 506 | 4286 | 24.88 |
| 1978-79 | 1931 | 3186 | 3420 | 1106 | 591 | 5117 | 29.27 |
| 1979-80 | 2059 | 3197 | 3498 | 1151 | 606 | 5255 | 30.99 |
| 1980-81 | 2138 | 3378 | 3678 | 1214 | 624 | 5516 | 31.95 |
| 1981-82 | 2310 | 3757 | 4069 | 1322 | 676 | 6067 | 34.33 |
| 1982-83 | 2806 | 3596 | 4242 | 1433 | 726 | 6401 | 37.06 |
| 1983-84 | 3216 | 4495 | 5204 | 1730 | 775 | 7716 | 42.94 |
| 1984-85 | 3784 | 4427 | 5486 | 1886 | 838 | 8211 | 46.57 |
| 1985-86 | 4004 | 4470 | 5661 | 2005 | 808 | 8474 | 47.48 |
| 1986-87 | 3957 | 4688 | 5716 | 2079 | 850 | 8645 | 49.01 |
| 1987-88 | 3780 | 5004 | 5717 | 2187 | 880 | 8784 | 51.64 |
| 1988-89 | 5203 | 5837 | 7251 | 2721 | 1068 | 11040 | 60.57 |
| 1989-90 | 5373 | 6195 | 7386 | 3014 | 1168 | 11568 | 63.47 |
| 1990-91 | 5741 | 6805 | 7997 | 3221 | 1328 | 12456 | 67.55 |
| 1991-92 | 5894 | 6834 | 8046 | 3321 | 1361 | 12728 | 69.84 |
| 1992-93 | 5848 | 6307 | 8427 | 2844 | 884 | 12155 | 65.53 |
| 1993-94 | 5606 | 6761 | 8788 | 2669 | 909 | 12366 | 66.34 |
| 1994-95 | 6424 | 7139 | 9507 | 2932 | 1125 | 13563 | 72.13 |
| 1995-96 | 6928 | 6948 | 9823 | 2898 | 1156 | 13876 | 74.38 |
| 1996-97 | 6920 | 7788 | 10302 | 2977 | 1030 | 14308 | 75.49 |
| 1997-98 | 8092 | 8103 | 10905 | 3917 | 1373 | 16195 | 84.98 |
| 1998-99 | 7820 | 8952 | 11466 | 4001 | 1305 | 16773 | 87.08 |
| 1999-00 | 8861 | 9208 | 11593 | 4798 | 1679 | 18070 | 9523 |
| 2000-01 | 8052 | 8579 | 10862 | 4212 | 1557 | 16631 | 88.93 |

**ਸ੍ਰੋਤ** - (ਛੇਵੀਂ ਪੰਜ ਸਾਲਾ ਯੋਜਨਾ ਪੰਨਾ 14 ਅਤੇ ਖੇਤੀ, ਸੀ. ਐੱਮ. ਆਈ. ਈ., ਮਾਰਚ 2005)

**ਸਾਰਣੀ-18**

**ਖਾਦਾਂ ਦੀ ਖਪਤ-ਰਾਜ** (000 ਟਨ)

| | 1995-1996 | 1996-1997 | 1997-1998 | 1998-1999 | 1999-2000 | 2000-2001 | 2000-2002 | 2002-2003 | 2003-2004 |
|---|---|---|---|---|---|---|---|---|---|
| ਆਂਧਰਾ ਪ੍ਰਦੇਸ਼ | 1751 | 1769 | 1695 | 2008 | 2119 | 2175 | 1957 | 1673 | 1853 |
| ਅਰੁਨਾਚਲ ਪ੍ਰਦੇਸ਼ | | 1 | 1 | 1 | 1 | 1 | 1 | 75 | 73 |
| ਅਸਾਮ | 49 | 56 | 71 | 75 | 110 | 141 | 153 | 175 | 189 |
| ਬਿਹਾਰ | 720 | 786 | 860 | 824 | 857 | 980 | 758 | — | 695 |
| ਛੱਤੀਸਗੜ੍ਹ | — | — | — | 241 | 254 | 246 | 267 | 250 | 247 |
| ਦਿੱਲੀ | 19 | 24 | 30 | 15 | 20 | 5 | 4 | 314 | 158 |
| ਗੋਆ | 7 | 6 | 6 | 7 | 7 | 6 | 5 | 553 | 610 |
| ਗੁਜਰਾਤ | 753 | 814 | 1028 | 1020 | 966 | 751 | 915 | 789 | 1016 |
| ਹਰਿਆਣਾ | 724 | 761 | 838 | 838 | 902 | 930 | 984 | 924 | 1022 |
| ਹਿਮਾਚਲ | 30 | 33 | 35 | 39 | 37 | 36 | 40 | 40 | 47 |
| ਜੰਮੂ ਅਤੇ ਕਸ਼ਮੀਰ | 51 | 43 | 61 | 71 | 63 | 65 | 70 | 65 | 80 |
| ਝਾਰਖੰਡ | — | — | — | — | — | — | 109 | — | 115 |
| ਕਰਨਾਟਕ | 937 | 826 | 1109 | 1149 | 1272 | 1348 | 1249 | 1100 | 926 |
| ਕੇਰਲਾ | 203 | 188 | 219 | 182 | 211 | 173 | 177 | 205 | 192 |
| ਮੱਧ ਪ੍ਰਦੇਸ਼ | 826 | 973 | 1224 | 986 | 944 | 698 | 772 | 705 | 984 |
| ਮਹਾਂਰਾਸ਼ਟਰ | 1374 | 1329 | 1605 | 1661 | 1930 | 1647 | 1689 | 1649 | 1438 |

| | 1995-1996 | 1996-1997 | 1997-1998 | 1998-1999 | 1999-2000 | 2000-2001 | 2000-2002 | 2002-2003 | 2003-2004 |
|---|---|---|---|---|---|---|---|---|---|
| ਮੇਘਾਲਿਆ | 3 | 3 | 3 | 5 | 4 | 4 | 5 | 5 | — |
| ਮਿਜ਼ੋਰਮ | 1 | — | 1 | 1 | 2 | 1 | 2 | 2 | — |
| ਨਾਗਾਲੈਂਡ | 1 | 1 | 1 | 1 | 1 | — | 1 | 55 | 68 |
| ਉੜੀਸਾ | 238 | 251 | 291 | 299 | 360 | 319 | 345 | 291 | 326 |
| ਪੰਜਾਬ | 1263 | 1208 | 1314 | 1375 | 1496 | 1323 | 1350 | 1442 | 1543 |
| ਰਾਜਸਥਾਨ | 643 | 700 | 787 | 727 | 817 | 665 | 789 | 550 | 779 |
| ਸਿੱਕਮ | 1 | 1 | 1 | 1 | 1 | 1 | 1 | 125 | 44 |
| ਤਾਮਿਲਨਾਡੂ | 755 | 791 | 942 | 951 | 1052 | 963 | 938 | 743 | 713 |
| ਮਨੀਪੁਰ | 12 | 13 | 13 | 17 | 19 | 22 | 23 | 27 | 27 |
| ਤਰਿਪੁਰਾ | 8 | 9 | 10 | 11 | 9 | 9 | 14 | 9 | 13 |
| ਉਤਰਾਂਚਲ | 63 | 118 | 133 | 132 | 123 | 109 | 119 | 126 | 133 |
| ਉੱਤਰ ਪ੍ਰਦੇਸ਼ | 2605 | 2768 | 3030 | 2933 | 3117 | 2962 | 3352 | 3245 | 3295 |
| ਪੱਛਮੀ ਬੰਗਾਲ | 848 | 896 | 876 | 964 | 1232 | 1085 | 1178 | 1168 | 1116 |
| ਭਾਰਤ | 13876 | 14308 | 16195 | 16773 | 18070 | 16631 | 1736 | 16094 | 16798 |

**ਸ੍ਰੋਤ** - ਖੇਤੀ CMIE ਮਾਰਚ 2005

ਭਾਰਤ ਵਿੱਚ ਖੇਤੀ ਵਿੱਚ 1951 ਵਿੱਚ ਸਿਰਫ 69 ਹਜ਼ਾਰ ਟਨ ਖਾਦ ਦੀ ਖਪਤ ਹੁੰਦੀ ਸੀ (ਐਗਰੀਕਲਚਰ ਸਟੈਟਿਸਟਿਕਸ ਐਟ ਏ ਗਲਾਂਸ ਐਂਡ ਬੇਸਿਕ ਸਟੈਟਿਸਟਿਕਸ 1989) ਜੋ ਕਿ 2000-01 ਵਿੱਚ ਵੱਧ ਕੇ 16631 ਹਜ਼ਾਰ ਟਨ ਹੋ ਗਈ (ਸਾਰਣੀ 17)। ਇਸ ਤਰ੍ਹਾਂ ਇਸ ਸਮੇਂ ਦੌਰਾਨ ਖਾਦਾਂ ਦੀ ਖਪਤ ਵਿੱਚ 241 ਗੁਣਾ ਵਾਧਾ ਹੋਇਆ ਹੈ। ਪ੍ਰਤੀ ਹੈਕਟੇਅਰ ਖਾਦਾਂ ਦੀ ਖਪਤ ਵੇਖੀਏ ਤਾਂ 1951 ਵਿੱਚ ਇਹ 0.5 ਕਿ. ਗ੍ਰਾਮ/ਹੈਕਟੇਅਰ ਸੀ ਜੋ ਕਿ 2000-01 ਵਿੱਚ ਵੱਧ ਕੇ 88.93 ਕਿ. ਗ੍ਰਾਮ/ਹੈਕਟੇਅਰ ਹੋ ਗਈ (ਸਾਰਣੀ 17) ਇਸ ਤਰ੍ਹਾਂ ਖਾਦਾਂ ਦੀ ਪ੍ਰਤੀ ਹੈਕਟੇਅਰ ਖਪਤ ਵਿੱਚ 177 ਗੁਣਾ ਵਾਧਾ ਹੋਇਆ ਹੈ।

ਭਾਰਤ ਵਿੱਚ ਖਾਦਾਂ ਦੀ ਪੈਦਾਵਾਰ ਉੱਪਰ ਨਜ਼ਰ ਮਾਰੀਏ ਤਾਂ 1951-52 ਵਿੱਚ ਖਾਦਾਂ ਦੀ ਪੈਦਾਵਾਰ 38.7 ਹਜ਼ਾਰ ਟਨ ਸੀ ਜੋ ਕਿ 2004-05 ਵਿੱਚ ਵੱਧ ਕੇ 11635.70 ਹਜ਼ਾਰ ਟਨ ਹੋ ਗਈ (ਸਾਰਣੀ 16)। ਇਸ ਤਰ੍ਹਾਂ ਭਾਰਤ ਵਿੱਚ ਖਾਦਾਂ ਦੀ ਪੈਦਾਵਾਰ ਵਿੱਚ 300 ਗੁਣਾ ਦਾ ਵਾਧਾ ਹੋਇਆ ਹੈ। 1951-52 ਵਿੱਚ ਭਾਰਤ ਵਿਦੇਸ਼ਾਂ ਤੋਂ 52 ਹਜ਼ਾਰ ਟਨ ਖਾਦ ਅਯਾਤ ਕਰਦਾ ਸੀ ਜੋ ਕਿ 1979-80 ਵਿੱਚ ਆਪਣੇ ਸਿਖਰ 'ਤੇ ਪਹੁੰਚਿਆ ਜਦੋਂ ਇਹ 2005.06 ਹਜ਼ਾਰ ਟਨ ਹੋ ਗਿਆ। ਪਰ ਬਾਅਦ ਵਿੱਚ ਅਯਾਤ ਵਿੱਚ ਕਮੀ ਦਾ ਰੁਝਾਨ ਵੇਖਿਆ ਜਾ ਸਕਦਾ ਹੈ। 2003-04 ਵਿੱਚ ਭਾਰਤ ਨੇ 1685.17 ਹਜ਼ਾਰ ਟਨ ਖਾਦ ਵਿਦੇਸ਼ਾਂ ਤੋਂ ਮੰਗਵਾਈ। 2004-05 ਵਿੱਚ ਇਹ ਘੱਟ ਕੇ 1577.20 ਹਜ਼ਾਰ ਟਨ ਹੋ ਗਈ।



ਸਾਡੇ ਨਰੋਦਵਾਦੀ ਅਕਸਰ ਇਹ ਪ੍ਰਚਾਰ ਕਰਦੇ ਰਹਿੰਦੇ ਹਨ ਕਿ ਸਾਡੇ ਇੱਥੇ ਸਨਅਤ ਦਾ ਵਿਕਾਸ ਨਹੀਂ ਹੋ ਰਿਹਾ ਜੋ ਖੇਤੀ ਵਿੱਚੋਂ ਬਾਹਰ ਹੋਈ ਅਬਾਦੀ ਨੂੰ ਜਜ਼ਬ ਕਰ ਸਕੇ। ਪਰ ਉਪਰੋਕਤ ਖਾਦਾਂ ਦੀ ਪੈਦਾਵਾਰ ਨਾਲ ਸਬੰਧਿਤ ਅੰਕੜਿਆਂ ਤੋਂ ਹੀ ਦੇਖਿਆ ਜਾ ਸਕਦਾ ਹੈ ਕਿ ਭਾਰਤ ਵਿੱਚ ਕਿਸ ਤੇਜ਼ੀ ਨਾਲ ਸਨਅਤ ਦਾ ਪ੍ਰਸਾਰ ਹੋਇਆ ਹੈ। ਭਾਰਤ ਵਿੱਚ ਪੂੰਜੀ ਨਿਰਮਾਣ ਨਾਲ ਸਬੰਧਿਤ ਅੰਕੜੇ ਵੀ ਅਜਿਹੀ ਹੀ ਤਸਵੀਰ ਪੇਸ਼ ਕਰਦੇ ਹਨ। 1990-91 ਵਿੱਚ ਭਾਰਤ ਵਿੱਚ 42170 ਕਰੋੜ ਰੁਪਏ ਦਾ ਅਚਲ ਪੂੰਜੀ ਨਿਰਮਾਣ ਹੋਇਆ ਜਿਸ ਵਿੱਚ ਖੇਤੀ ਦਾ ਹਿੱਸਾ 4286 ਕਰੋੜ ਰੁਪਏ ਸੀ ਤੇ ਬਾਕੀ 37884 ਕਰੋੜ ਰੁਪਏ ਦਾ ਅਚਲ ਪੂੰਜੀ ਨਿਰਮਾਣ ਗੈਰ ਖੇਤੀ ਖੇਤਰਾਂ (ਸਨਅਤੀ ਅਤੇ ਸੇਵਾ ਖੇਤਰ) ਵਿੱਚ ਹੋਇਆ ਹੈ। ਵੈਸੇ ਇਸ ਸਬੰਧ ਵਿੱਚ ਸਾਡੇ ਨਰੋਦਵਾਦੀਆਂ ਦੀਆਂ ਦਲੀਲਾਂ ਕਿੰਨੀਆਂ ਹਾਸੋਹੀਣੀਆਂ ਹਨ ਅਤੇ ਕਿਵੇਂ ਤੱਥਾਂ ਤੋਂ ਕੋਹਾਂ ਦੂਰ ਹਨ ਇਹ ਇੱਕ ਅਲੱਗ ਚਰਚਾ ਦਾ ਵਿਸ਼ਾ ਹੈ।

ਉੱਪਰ ਦਿੱਤੇ ਹਵਾਲੇ ਵਿੱਚ 'ਭਾਰਤ ਦਾ ਖਾਸਾ ਅਰਧ ਜਗੀਰੂ ਕਿਉਂ' ਦੇ ਸੰਪਾਦਕ ਨੇ ਦਾਅਵਾ ਕੀਤਾ ਹੈ ਕਿ ਖਾਦਾਂ ਦੀ ਖਪਤ ਦਾ 25% ਹਿੱਸਾ ਇਕੱਲੇ ਪੰਜਾਬ ਵਿੱਚ ਵਰਤਿਆ ਜਾਂਦਾ ਹੈ। ਸੰਪਾਦਕ ਨੇ ਇਸ ਅੰਕੜੇ ਦਾ ਕੋਈ ਸ੍ਰੋਤ ਦੱਸਣ ਦੀ ਜ਼ਹਿਮਤ ਨਹੀਂ ਉਠਾਈ। 2003-04 ਵਿੱਚ ਪੰਜਾਬ ਵਿੱਚ ਖਾਦਾਂ ਦੀ ਕੁੱਲ ਖਪਤ 1543 ਹਜ਼ਾਰ ਟਨ ਸੀ ਜੋ ਭਾਰਤ ਵਿੱਚ ਖਾਦਾਂ ਦੀ ਕੁੱਲ ਖਪਤ (16798 ਹਜ਼ਾਰ ਟਨ) ਦਾ ਮਹਿਜ਼ 9 ਫੀਸਦੀ ਬਣਦਾ ਹੈ (ਦੇਖੋ ਸਾਰਣੀ 18)। ਲਗਦਾ ਹੈ ਅਰਵਿੰਦ ਦੀ ਤਰ੍ਹਾਂ ਸੰਪਾਦਕ ਦਾ ਵਾਹ ਵੀ ਘੋਗਲ ਕੰਨੇ ਪਾਠਕਾਂ ਨਾਲ ਹੀ ਪੈਂਦਾ ਰਿਹੈ, ਜੋ ਉਸ ਦੇ ਨਿਰਅਧਾਰ ਦਾਅਵਿਆਂ ਉੱਪਰ ਅੱਖ ਮੀਟ ਕੇ ਯਕੀਨ ਕਰ ਲੈਂਦੇ ਹੋਣਗੇ।

### (ਸ) ਭਾਰਤੀ ਖੇਤੀ ਵਿੱਚ ਬਿਜਲੀ ਦੀ ਖਪਤ

**ਸਾਰਣੀ-17**

| ਸਾਲ | ਖੇਤੀ 'ਚ ਬਿਜਲੀ ਦੀ ਖਪਤ (ਅਰਬ ਕਿਲੋਵਾਟ ਘੰਟੇ 'ਚ) |
|---|---|
| 1950-51 | 0.199 |
| 1960-61 | 1.014 |
| 1970-71 | 5.69 |
| 1980-81 | 21.26 |
| 1985-86 | 32.54 |
| 1990-91 | 69.78 |
| 1995-96 | 117.39 |
| 1996-97 | 118.77 |
| 1997-98 | 126.51 |
| 1998-99 | 140.83 |
| 1999-00 | 140.36 |

| | |
|---|---|
| 2000-01 | 133.87 |
| 2001-02 | 130.90 |

**ਸ੍ਰੋਤ** - (ਵੱਖ-ਵੱਖ ਸਾਲਾਨਾ ਆਰਥਿਕ ਸਰਵੇਖਣ ਅਤੇ Hand book of Statistics-Reserve Bank of India)

**ਸਾਰਣੀ-18**

**ਖੇਤੀ ਵਿੱਚ ਬਿਜਲੀ ਦੀ ਵਰਤੋਂ**

| ਸਾਲ | ਕਿਲੋਵਾਟ ਪ੍ਰਤੀ ਹੇਕਟਅਰ |
|---|---|
| 1951 | 1.5 |
| 1961 | 5.5 |
| 1971 | 27.0 |
| 1981 | 83.8 |
| 1985 | 116.1 |
| 1988 | 196.7 |

**ਸ੍ਰੋਤ** - ਐਗਰੀਕਲਚਰ ਸਟੈਟਿਸਟਿਕ ਐਟ ਏ ਗਲਾਂਸ ਐਂਡ ਬੇਸਿਕ ਸਟੈਟਿਸਟਿਕ 1989

ਭਾਰਤੀ ਖੇਤੀ ਵਿੱਚ ਬਿਜਲੀ ਦੀ ਖਪਤ ਦੇ ਮਾਮਲੇ ਵਿੱਚ ਵੀ ਤੇਜ਼ ਰਫ਼ਤਾਰ ਵਾਧੇ ਦਾ ਰੁਝਾਨ ਨਜ਼ਰ ਆਉਂਦਾ ਹੈ। 1951-1988 ਤੱਕ ਕਿਲੋਵਾਟ ਪ੍ਰਤੀ ਹੈਕਟੇਅਰ ਬਿਜਲੀ ਦੀ ਖਪਤ ਵਿੱਚ 131 ਗੁਣਾ ਦਾ ਵਾਧਾ ਹੋਇਆ ਅਤੇ 1951 ਤੋਂ ਲੈ ਕੇ 2002 ਤੱਕ ਬਿਜਲੀ ਦੀ ਕੁੱਲ ਖਪਤ ਵਿੱਚ 657 ਗੁਣਾ ਵਾਧਾ ਹੋਇਆ ਹੈ। ਕੀ ਭਾਰਤੀ ਨਰੋਦਵਾਦੀਆਂ ਦੀਆਂ ਅੱਖਾਂ ਖੋਲ੍ਹਣ ਲਈ ਇਹ ਵਾਧਾ ਕਾਫੀ ਨਹੀਂ ਹੈ ?

**ਸਾਰਣੀ-19**

**ਵਧੇਰੇ ਝਾੜ ਦੇਣ ਵਾਲੀਆਂ ਕਿਸਮਾਂ**

**ਅਧੀਨ ਰਕਬੇ ਦਾ ਪ੍ਰਤੀਸ਼ਤ**

| ਰਾਜ | 1988-90 |
|---|---|
| ਆਂਧਰਾ ਪ੍ਰਦੇਸ਼ | 74 |
| ਅਸਾਮ | 51 |
| ਬਿਹਾਰ | 75 |
| ਗੁਜਰਾਤ | 68 |
| ਹਰਿਆਣਾ | 83 |
| ਹਿਮਾਚਲ | 64 |
| ਜੰਮੂ ਅਤੇ ਕਸ਼ਮੀਰ | 71 |
| ਕਰਨਾਟਕ | 48 |
| ਕੇਰਲਾ | 77 |
| ਮੱਧ ਪ੍ਰਦੇਸ਼ | 49 |
| ਮਹਾਂਰਾਸ਼ਟਰ | 63 |
| ਉੜੀਸਾ | 51 |
| ਪੰਜਾਬ | 91 |
| ਰਾਜਸਥਾਨ | 36 |
| ਤਮਿਲਨਾਡੂ | 98 |
| ਉੱਤ ਪ੍ਰਦੇਸ਼ | 73 |
| ਪੱਛਮੀ ਬੰਗਾਲ | 50 |
| ਕੁੱਲ ਭਾਰਤ | 64 |



**ਸ੍ਰੋਤ—** ਬੇਸਿਕ ਸਟੈਟਿਸਟਿਕਸ ਰੀਲੇਟਡ ਟੂ ਇੰਡੀਅਨ ਇਕਾਨਮੀ, ਵਾਲੁਯਮ-2, ਸਤੰਬਰ 1991, ਸੀ. ਐੱਸ. ਆਈ. ਈ. ਬੰਬਈ।

## (ii) ਭਾਰਤੀ ਖੇਤੀ ਵਿੱਚ ਉਜ਼ਰਤੀ ਕਿਰਤ

ਪੂੰਜੀਵਾਦ ਲਈ ਘਰੇਲੂ ਮੰਡੀ ਦੇ ਜਨਮ ਅਤੇ ਵਿਸਤਾਰ ਦੀ ਪ੍ਰੀਕ੍ਰਿਆ ਜਦੋਂ ਖੇਤੀ ਖੇਤਰ ਨੂੰ ਆਵਦੀ ਲਪੇਟ ਵਿੱਚ ਲੈਂਦੀ ਹੈ ਤਾਂ ਕਿਸਾਨੀ ਦੇ ਵਿਭੇਦੀਕਰਨ ਦੇ ਨਤੀਜੇ ਵਜੋਂ ਖੇਤੀ ਖੇਤਰ ਵਿੱਚ ਇਕ ਸਿਰੇ 'ਤੇ ਖੇਤੀ ਬੁਰਜੂਆਜ਼ੀ ਦਾ ਜਨਮ ਹੁੰਦਾ ਹੈ ਅਤੇ ਦੂਸਰੇ ਸਿਰੇ 'ਤੇ ਖੇਤ ਪ੍ਰੋਲੇਤਾਰੀ ਦਾ। ਜਿਵੇਂ ਕਿ ਲੈਨਿਨ ਨੇ ਕਿਹਾ ਹੈ ਕਿਸਾਨੀ ਦੇ ਬੁਰਜੂਆਜ਼ੀ 'ਚ ਵਟਣ ਨਾਲ ਪੇਂਡੂ ਖੇਤਰ ਵਿੱਚ ਪੂੰਜੀਗਤ ਵਸਤਾਂ ਦੀ ਮੰਡੀ ਤਿਆਰ ਹੁੰਦੀ ਹੈ ਅਤੇ ਦੂਜੇ ਪਾਸੇ ਖੇਤ ਪਰੋਲੇਤਾਰੀ ਦੀ ਕਿਰਤ ਖ਼ੁਦ ਇੱਕ ਜਿਣਸ ਬਣ ਜਾਂਦੀ ਹੈ। ਉੱਪਰ ਅਸੀਂ ਖੇਤੀ ਬੁਰਜੂਆਜ਼ੀ ਦੁਆਰਾ ਖੇਤੀ ਵਿੱਚ ਪੂੰਜੀ ਨਿਰਮਾਣ ਉੱਪਰ ਕਾਫੀ ਵਿਸਤਾਰ ਵਿੱਚ ਚਰਚਾ ਕੀਤੀ ਹੈ, ਆਓ ਹੁਣ ਅਸੀਂ ਭਾਰਤੀ ਖੇਤੀ ਵਿੱਚ ਉਜ਼ਰਤੀ ਕਿਰਤ ਦੇ ਸਵਾਲ ਵੱਲ ਪਰਤਦੇ ਹਾਂ।

### (ੳ) ਖੇਤੀ ਵਿੱਚ ਉਜ਼ਰਤੀ ਕਿਰਤ ਸਬੰਧੀ ਅੰਕੜੇ

**ਸਾਰਣੀ-20**

**ਕੁੱਲ ਪੇਂਡੂ ਮੁੱਖ ਕਾਮਿਆਂ ਵਿੱਚ ਖੇਤ**

**ਮਜ਼ਦੂਰਾਂ ਦਾ ਰਾਜਵਾਰ ਹਿੱਸਾ**

| ਰਾਜ | 1971 | 1981 | 1991 |
|---|---|---|---|
| ਆਂਧਰਾ ਪ੍ਰਦੇਸ਼ | 42.25 | 42.01 | 47.51 |
| ਅਸਾਮ | 10.43 | — | 13.35 |
| ਬਿਹਾਰ | 41.75 | 38.44 | 40.23 |
| ਗੁਜਰਾਤ | 28.34 | 29.62 | 30.67 |
| ਹਰਿਆਣਾ | 18.87 | 19.67 | 23.38 |
| ਕਰਨਾਟਕ | 31.41 | 32.37 | 35.94 |

| | | | |
|---|---|---|---|
| ਕੇਰਲਾ | 34.37 | 32.46 | 30.56 |
| ਮੱਧ ਪ੍ਰਦੇਸ਼ | 29.52 | 27.45 | 27.03 |
| ਮਹਾਂਰਾਸ਼ਟਰ | 38.15 | 35.14 | 36.61 |
| ਉੜੀਸਾ | 30.21 | 30.14 | 31.43 |
| ਪੰਜਾਬ | 24.80 | 28.52 | 30.75 |
| ਰਾਜਸਥਾਨ | 10.35 | 8.34 | 11.54 |
| ਤਾਮਿਲਨਾਡੂ | 38.10 | 40.28 | 44.73 |
| ਉੱਤਰ ਪ੍ਰਦੇਸ਼ | 22.22 | 17.91 | 21.47 |
| ਪੱਛਮੀ ਬੰਗਾਲ | 35.00 | 33.58 | 32.24 |
| ਭਾਰਤ | 30.71 | 29.88 | 31.64 |

ਸ੍ਰੋਤ – Primary Census Abstract 1971, 1981, 1991

**ਸਾਰਣੀ 21**

**ਖੇਤੀ ਕਾਮਿਆਂ ਦੀ ਸੰਖਿਆ ਦਾ ਰੁਝਾਨ**

(ਮਿਲੀਅਨ 'ਚ)

| ਸਾਲ | ਮੁੱਖ ਕਾਮੇ | ਕਾਸ਼ਤਕਾਰ (Cultivators) | ਖੇਤ ਮਜ਼ਦੂਰ |
|---|---|---|---|
| 1951 | 140 | 69.90 | 27.30 |
| | (100) | (49.90) | (19.50) |
| 1961 | 188.70 | 99.60 | 31.50 |
| | (100) | (52.80) | (16.70) |
| 1971 | 180.40 | 78.20 | 47.50 |
| | (100) | (43.34) | (26.52) |
| 1981 | 222.50 | 92.50 | 55.50 |
| | (100) | (41.57) | (24.94) |
| 1991 | 285.40 | 110.70 | 74.60 |
| | (100) | (38.78) | (26.14) |
| 2001 | 313.17 | 127.63 | 107.45 |
| | (100) | (40.75) | (34.310) |

ਸ੍ਰੋਤ – Offiical Websites of Ministry of Agricultur and Census of India 2001.



**ਸਾਰਣੀ-22**

**ਜ਼ਮੀਨ ਦੀ ਮਾਲਕੀ ਦੇ ਅਕਾਰ ਅਨੁਸਾਰ ਪੇਂਡੂ ਪਰਿਵਾਰਾਂ ਦੀ ਵੰਡ**

**ਮਾਲਕੀ ਅਧੀਨ ਜ਼ਮੀਨ ਦਾ ਅਕਾਰ (ਹੈਕਟੇਅਰਾਂ 'ਚ)**

| ਸਾਲ | 0.00 | 0.01-0.40 | 0.41-1.00 | 1.01-2.00 | 2.01-4.00 | 4.01 ਅਤੇ ਇਸ ਤੋਂ ਉੱਪਰ |
|---|---|---|---|---|---|---|
| 1993-94 | 12.9 | 40.4 | 18.7 | 14.0 | 8.8 | 5.2 |
| 1999-00 | 7.2 | 51.0 | 19.1 | 11.5 | 7.3 | 3.9 |

ਸ੍ਰੋਤ – Employment and Unemployment Situation in India NSSO, GOI

**ਸਾਰਣੀ-23**

**ਵਾਹੀ ਅਧੀਨ ਜ਼ਮੀਨ ਦੇ ਅਕਾਰ ਅਨੁਸਾਰ ਪੇਂਡੂ ਪਰਿਵਾਰਾਂ ਦੀ ਵੰਡ**

**ਵਾਹੀ ਅਧੀਨ ਜ਼ਮੀਨ ਦਾ ਅਕਾਰ (ਹੈਕਟੇਅਰਾਂ 'ਚ)**

| ਸਾਲ | 0.00 | 0.001-0.40 | 0.41-1.00 | 1.01-2.00 | 2.01 4.00 | 4.02 ਅਤੇ ਇਸ ਤੋਂ ਉੱਪਰ |
|---|---|---|---|---|---|---|
| 1987-88 | 35.4 | 19.1 | 17.3 | 13.9 | 8.5 | 5.8 |
| 1993-94 | 38.7 | 18.8 | 17.1 | 13.4 | 7.6 | 4.3 |
| 1999-00 | 40.9 | 22.3 | 16.8 | 11.2 | 5.9 | 3.0 |

ਸ੍ਰੋਤ – ਉਪਰੋਕਤ

**ਸਾਰਣੀ-24**

**ਜ਼ਮੀਨ ਦੀ ਮਾਲਕੀ ਅਨੁਸਾਰ ਕੁੱਲ ਪੇਂਡੂ ਕਾਮਿਆਂ ਵਿੱਚ ਉਜ਼ਰਤੀ ਕਾਮਿਆਂ ਦਾ ਹਿੱਸਾ**

| ਜ਼ਮੀਨ ਦੀ ਮਾਲਕੀ (ਹੈਕਟੇਅਰਾਂ 'ਚ) | ਉਜ਼ਰਤੀ ਕਾਮੇ | ਮਾਲਕੀ ਹੇਠ ਔਸਤ ਰਕਬਾ |
|---|---|---|
| 0.00 | 13.6 | 0.00 |
| 0.01-0.4 | 68.6 | 0.09 |
| 0.41-1.00 | 13.2 | 0.67 |
| 1.01-2.00 | 3.4 | 1.39 |
| 2.01-4.00 | 1.0 | 2.64 |
| 4.01 ਅਤੇ ਇਸ ਤੋਂ ਉੱਪਰ | 0.2 | 7.24 |

ਸ੍ਰੋਤ – NSS Report No. 458

## ਸਾਰਣੀ-25
### ਕੁੱਲ ਕਾਮਿਆਂ ਦੇ ਪ੍ਰਤੀਸ਼ਤ ਵਜੋਂ ਖੇਤ ਮਜ਼ਦੂਰ

| | 2001 | 1991 | 1991 'ਚ ਰੈਂਕ |
|---|---|---|---|
| ਭਾਰਤ | 26.5 | 27.4 | |
| ਬਿਹਾਰ | 48 | 43.7 | 1 |
| ਆਂਧਰਾ ਪ੍ਰਦੇਸ਼ | 36.9 | 41.8 | 2 |
| ਮੱਧ ਪ੍ਰਦੇਸ਼ | 28.7 | 25.3 | 10 |
| ਉੜੀਸਾ | 35.0 | 32.9 | 4 |
| ਛੱਤੀਸਗੜ੍ਹ | 31.9 | 25.1 | 11 |
| ਤਾਮਿਲਨਾਡੂ | 28.7 | 25.3 | 3 |
| ਝਾਰਖੰਡ | 28.2 | 24.1 | 15 |
| ਕਰਨਾਟਕ | 26.5 | 29.9 | 6 |
| ਪੱਛਮੀ ਬੰਗਾਲ | 25.00 | 25.0 | 12 |
| ਮਹਾਂਰਾਸ਼ਟਰ | 26.3 | 28.1 | 7 |
| ਉੱਤਰ ਪ੍ਰਦੇਸ਼ | 24.8 | 27.1 | 8 |
| ਪੰਜਾਬ | 16.3 | 24.6 | 13 |
| ਕੇਰਲਾ | 15.8 | 26.8 | 9 |
| ਹਰਿਆਣਾ | 15.3 | 19.7 | 17 |
| ਰਾਜਸਥਾਨ | 10.6 | 12.9 | 19 |

**ਸ੍ਰੋਤ** - ਭਾਰਤ ਜਨਗਣਨਾ 2001

## ਸਾਰਣੀ-26
### ਕਿਰਤ ਸ਼ਕਤੀ ਦੀ ਵੰਡ-ਭਾਰਤ

| ਕਿੱਤਾ | 1972-1973 | 1977-1978 | 1983 | 1987-1988 | 1993-1994 | 1999-2000 |
|---|---|---|---|---|---|---|
| 1. ਖੇਤੀ | 73.9 | 71.0 | 68.6 | 65 | 63.9 | 59.8 |
| 2. ਖਨਣ (Mining) | 0.4 | 0.4 | 0.6 | 0.7 | 0.7 | 0.6 |
| 3. ਸਨਅਤ | 8.8 | 10.2 | 10.7 | 11.1 | 10.7 | 11.1 |
| 4. ਬਿਜਲੀ, ਗੈਸ ਅਤੇ ਊਰਜਾ | 0.2 | 0.3 | 0.3 | 0.3 | 0.4 | 0.3 |
| 5. ਉਸਾਰੀ | 1.9 | 1.7 | 2.2 | 3.8 | 3.2 | 4.4 |
| 6. ਵਪਾਰ | 5.1 | 6.1 | 6.2 | 7.2 | 7.6 | 10.4 |
| 7. ਟਰਾਂਸਪੋਰਟ ਅਤੇ ਸਟੋਰੇਜ਼ | 1.8 | 2.1 | 2.5 | 2.6 | 2.9 | 3.7 |
| 8. ਸੇਵਾਵਾਂ | 7.9 | 8.1 | 8.9 | 9.3 | 10.7 | 9.7 |
| ਕੁੱਲ | 100 | 100 | 100 | 100 | 100 | 100 |

**ਸ੍ਰੋਤ** - Alternative Economic Survey 2002-03 ਪੰਨਾ 28.



## ਸਾਰਣੀ-27
### ਜ਼ਮੀਨ ਦੀ ਮਾਲਕੀ ਅਨੁਸਾਰ
### ਜ਼ਮੀਨ ਮਾਲਕ ਅਤੇ ਬੇਜ਼ਮੀਨੇ ਪੇਂਡੂ ਅਤੇ ਖੇਤ ਮਜ਼ਦੂਰਾਂ ਦੀ ਰਾਜ-ਵਾਰ ਪ੍ਰਤੀਸ਼ਤ ਵੰਡ
### (1999-2000 ਦੌਰਾਨ)

| ਲੜੀ | ਰਾਜ ਅਤੇ ਯੂ.ਟੀਜ਼ | ਸਾਰੇ ਪੇਂਡੂ ਪਰਿਵਾਰ | | | ਪੇਂਡੂ ਮਜ਼ਦੂਰ ਪਰਿਵਾਰ | | | ਖੇਤ ਮਜ਼ਦੂਰ ਪਰਿਵਾਰ | | |
|---|---|---|---|---|---|---|---|---|---|---|
| | | ਜ਼ਮੀਨ ਮਾਲਕ | ਬੇਜ਼ਮੀਨੇ | ਕੁੱਲ | ਜ਼ਮੀਨ ਮਾਲਕ | ਬੇਜ਼ਮੀਨੇ | ਕੁੱਲ | ਜ਼ਮੀਨ ਮਾਲਕ | ਬੇਜ਼ਮੀਨੇ | ਕੁੱਲ |
| 1 | 2 | 3 | 4 | 5 | 6 | 7 | 8 | 9 | 10 | 11 |
| | ਮੁੱਖ ਰਾਜ | | | | | | | | | |
| 1. | ਆਂਧਰਾ ਪ੍ਰਦੇਸ਼ | 47.65 | 52.53 | 100.00 | 36.32 | 63.38 | 100.00 | 39.37 | 60.63 | 100.00 |
| 2. | ਆਸਾਮ | 64.42 | 35.58 | 100.00 | 37.74 | 62.26 | 100.00 | 38.43 | 61.57 | 100.00 |
| 3. | ਬਿਹਾਰ | 53.34 | 46.66 | 100.00 | 27.80 | 72.20 | 100.00 | 28.25 | 71.75 | 100.00 |
| 4. | ਗੁਜਰਾਤ | 56.18 | 43.82 | 100.00 | 40.45 | 59.55 | 100.00 | 43.64 | 56.36 | 100.00 |
| 5. | ਹਰਿਆਣਾ | 50.74 | 49.26 | 100.00 | 18.12 | 81.88 | 100.00 | 17.16 | 82.84 | 100.00 |
| 6. | ਕਰਨਾਟਕ | 55.79 | 42.21 | 100.00 | 41.71 | 58.29 | 100.00 | 42.98 | 57.02 | 100.00 |
| 7. | ਕੇਰਲਾ | 63.86 | 36.14 | 100.00 | 49.52 | 50.48 | 100.00 | 44.84 | 55.16 | 100.00 |
| 8. | ਮੱਧ ਪ੍ਰਦੇਸ਼ | 69.30 | 30.70 | 100.00 | 49.52 | 50.48 | 100.00 | 49.25 | 50.75 | 100.00 |
| 9. | ਮਹਾਂਰਾਸ਼ਟਰ | 54.05 | 45.95 | 100.00 | 41.08 | 58.92 | 100.00 | 44.84 | 55.16 | 100.00 |

| | | | | | | | | | | |
|---|---|---|---|---|---|---|---|---|---|---|
| 10. | ਉੜੀਸਾ | 61.64 | 38.36 | 100.00 | 55.65 | 44.35 | 100.00 | 57.39 | 42.61 | 100.00 |
| 11. | ਪੰਜਾਬ | 38.81 | 61.19 | 100.00 | 8.79 | 91.21 | 100.00 | 9.03 | 90.97 | 100.00 |
| 12. | ਰਾਜਸਥਾਨ | 78.17 | 21.83 | 100.00 | 62.56 | 37.44 | 100.00 | 50.60 | 49.40 | 100.00 |
| 13. | ਤਾਮਿਲਨਾਡੂ | 33.03 | 66.98 | 100.00 | 21.31 | 78.69 | 100.00 | 23.90 | 76.10 | 100.00 |
| 14. | ਉੱਤਰ ਪ੍ਰਦੇਸ਼ | 73.78 | 26.22 | 100.00 | 56.50 | 43.50 | 100.00 | 61.86 | 38.14 | 100.00 |
| 15. | ਪੱਛਮੀ ਬੰਗਾਲ | 50.21 | 49.79 | 100.00 | 34.68 | 65.32 | 100.00 | 36.23 | 63.77 | 100.00 |
| | **ਹੋਰ ਰਾਜ ਅਤੇ ਯੂ.ਟੀਜ਼** | | | | | | | | | |
| 16. | ਅਰੁਨਾਚਲ ਪ੍ਰਦੇਸ਼ | 74.62 | 25.38 | 100.00 | 41.18 | 58.82 | 100.00 | 57.86 | 42.14 | 100.00 |
| 17. | ਛੱਤੀਸਗੜ੍ਹ | 76.22 | 23.38 | 100.00 | 70.50 | 29.50 | 100.00 | 72.54 | 27.14 | 100.00 |
| 18. | ਗੋਆ | 31.18 | 68.82 | 100.00 | 34.99 | 65.01 | 100.00 | 33.48 | 66.52 | 100.00 |
| 19. | ਹਿਮਾਚਲ | 82.56 | 17.44 | 100.00 | 79.69 | 22.31 | 100.00 | 82.92 | 17.08 | 100.00 |
| 20. | ਜੰਮੂ ਅਤੇ ਕਸ਼ਮੀਰ | 86.71 | 13.29 | 100.00 | 79.06 | 20.94 | 100.00 | 82.17 | 17.83 | 100.00 |
| 21. | ਝਾਰਖੰਡ | 76.02 | 23.98 | 100.00 | 65.03 | 34.97 | 100.00 | 72.21 | 27.71 | 100.00 |
| 22. | ਮਨੀਪੁਰ | 83.82 | 16.18 | 100.00 | 48.39 | 51.61 | 100.00 | 50.11 | 49.98 | 100.00 |
| 23. | ਮੇਘਾਲਿਆ | 87.58 | 12.42 | 100.00 | 61.10 | 38.90 | 100.00 | 72.07 | 27.93 | 100.00 |
| 24. | ਮਿਜ਼ੋਰਮ | 85.57 | 14.43 | 100.00 | 64.06 | 35.94 | 100.00 | 60.38 | 39.62 | 100.00 |
| 25. | ਨਾਗਾਲੈਂਡ | 89.46 | 10.54 | 100.00 | 59.32 | 40.68 | 100.00 | 64.50 | 35.50 | 100.00 |
| 26. | ਸਿੱਕਮ | 64.88 | 35.12 | 100.00 | 47.62 | 52.38 | 100.00 | 88.36 | 11.64 | 100.00 |
| 27. | ਤਰਿਪੁਰਾ | 42.15 | 57.85 | 100.00 | 23.95 | 76.05 | 100.00 | 28.38 | 71.62 | 100.00 |



| | | | | | | | | | | |
|---|---|---|---|---|---|---|---|---|---|---|
| 28. | ਉੱਤਰਾਂਚਲ | 74.82 | 25.18 | 100.00 | 41.89 | 58.11 | 100.00 | 37.43 | 62.57 | 100.00 |
| 29. | ਅੰਡੇਮਾਨ ਅਤੇ ਨਿਕੋਬਾਰ ਦੀਪ ਸਮੂਹ | 30.42 | 69.58 | 100.00 | 16.39 | 83.61 | 100.00 | 25.34 | 74.61 | 100.00 |
| 30. | ਚੰਡੀਗੜ੍ਹ | 17.97 | 82.03 | 100.00 | 1.55 | 98.45 | 100.00 | 4.53 | 95.47 | 100.00 |
| 31. | ਦਾਦਰ ਅਤੇ ਨਗਰ ਹਵੇਲੀ | 64.46 | 32.54 | 100.00 | 67.92 | 32.08 | 100.00 | 67.53 | 32.47 | 100.00 |
| 32. | ਦਮਨ ਅਤੇ ਦਿਉ | 41.00 | 59.00 | 100.00 | 32.20 | 65.80 | 100.00 | 27.78 | 72.72 | 100.00 |
| 33. | ਦਿੱਲੀ | 848 | 91.52 | 100.00 | 3.65 | 96.35 | 100.00 | 1.05 | 98.95 | 100.00 |
| 34. | ਲਕਸ਼ਦੀਪ | 69.39 | 30.61 | 100.00 | 33.33 | 66.67 | 100.00 | 81.20 | 18.80 | 100.00 |
| 35. | ਪਾਂਡੀਚੇਰੀ | 13.58 | 86.42 | 100.00 | 6.76 | 97.24 | 100.00 | 6.80 | 93.20 | 100.00 |
| | ਕੁੱਲ ਭਾਰਤ | 59.15 | 40.85 | 100.00 | 41.12 | 58.88 | 100.00 | 43.67 | 57.33 | 100.00 |

ਸ੍ਰੋਤ – NSSSO 55th Round 1999–2000.

ਸਾਰਣੀ-28

ਵਾਹੀ ਹੇਠ ਜ਼ਮੀਨ ਦੇ ਆਕਾਰ ਅਨੁਸਾਰ ਜ਼ਮੀਨ ਮਾਲਕ ਪੇਂਡੂ ਮਜਦੂਰ ਪਰਿਵਾਰਾਂ ਦੀ ਵੰਡ ਅਤੇ ਰਾਜਵਾਰ ਵਾਹੀ ਹੇਠ ਜ਼ਮੀਨ ਦਾ ਆਕਾਰ-1990-2000

| ਲੜੀ ਨੰ: | ਰਾਜ/ ਯੂ.ਟੀਜ਼ | ਵਾਹੀ ਹੇਠ ਜ਼ਮੀਨ ਦਾ ਔਸਤ ਆਕਾਰ ਪ੍ਰਤੀ ਵਾਹੀਕਾਰ ਪਰਿਵਾਰ 1993-94 | 1999-00 | ਜ਼ਮੀਨ ਦੇ ਅਕਾਰ ਅਨੁਸਾਰ ਪਰਿਵਾਰਾਂ ਦਾ ਪ੍ਰਤੀਸ਼ਤ ਬੇਜ਼ਮੀਨੇ | 0.01 ਤੋਂ 0.20 ਹੈਕਟੇਅਰ | 0.021 ਤੋਂ 0.40 ਹੈਕਟੇਅਰ | 0.40 ਤੋਂ 0.60 ਹੈਕਟੇਅਰ | 0.61 ਤੋਂ 0.80 ਹੈਕਟੇਅਰ | 0.81 ਤੋਂ 10.00 ਹੈਕਟੇਅਰ | 1.01 ਤੋਂ 2.00 ਹੈਕਟੇਅਰ | 20.01 ਹੈਕਟੇਅਰ ਤੋਂ ਵੱਧ | ਸਾਰੇ/ ਕੁੱਲ |
|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 | 13 |
| | **ਮੁੱਖ ਸੂਬੇ** | | | | | | | | | | | |
| 1. | ਆਂਧਰਾ ਪ੍ਰਦੇਸ਼ | 0.21 | 0.20 | 63.60 | 10.90 | 10.80 | 3.00 | 5.50 | 1.90 | 3.80 | 0.50 | 100.00 |
| 2. | ਆਸਾਮ | 0.13 | 0.09 | 62.30 | 22.40 | 9.50 | 3.40 | 1.60 | 0.20 | 0.60 | — | 100.00 |
| 3. | ਬਿਹਾਰ | 0.13 | 0.04 | 72.10 | 21.10 | 5.20 | 1.10 | 0.30 | 0.20 | — | — | 100.00 |
| 4. | ਗੁਜਰਾਤ | 0.25 | 0.17 | 59.60 | 14.10 | 12.30 | 6.00 | 3.80 | 1.80 | 2.10 | 0.30 | 100.00 |
| 5. | ਹਰਿਆਣਾ | 0.14 | 0.06 | 81.90 | 7.30 | 6.90 | 2.10 | 1.40 | 0.40 | — | — | 100.00 |
| 6. | ਕਰਨਾਟਕਾ | 0.34 | 0.28 | 58.30 | 8.00 | 11.20 | 4.60 | 7.60 | 2.60 | 6.80 | 0.90 | 100.00 |
| 7. | ਕੇਰਲਾ | 0.04 | 0.07 | 46.10 | 44.80 | 5.80 | 1.30 | 1.20 | 0.40 | 0.30 | 0.10 | 100.00 |
| 8. | ਮੱਧ ਪ੍ਰਦੇਸ਼ | 0.44 | 0.35 | 50.40 | 9.40 | 9.70 | 9.80 | 7.20 | 4.40 | 7.90 | 1.20 | 100.00 |
| 9. | ਮਹਾਂਰਾਸ਼ਟਰ | 0.42 | 0.32 | 59.00 | 9.20 | 6.70 | 4.10 | 5.90 | 4.30 | 9.30 | 1.50 | 100.00 |
| 10. | ਉੜੀਸਾ | 0.27 | 0.21 | 44.30 | 19.70 | 20.00 | 7.80 | 5.30 | 1.70 | 1.10 | 0.10 | 100.00 |
| 11. | ਪੰਜਾਬ | 0.04 | 0.03 | 91.10 | 6.00 | 1.10 | 0.80 | 0.40 | — | 0.40 | 0.20 | 100.00 |
| 12. | ਰਾਜਸਥਾਨ | 0.72 | 0.42 | 37.40 | 15.30 | 18.10 | 10.70 | 5.80 | 4.20 | 5.50 | 3.00 | 100.00 |
| 13. | ਤਾਮਿਲਨਾਡੂ | 0.09 | 0.07 | 78.70 | 9.40 | 6.80 | 2.30 | 1.70 | 0.50 | 0.60 | — | 100.00 |
| 14. | ਉੱਤਰ ਪ੍ਰਦੇਸ਼ | 0.20 | 0.13 | 43.50 | 34.10 | 15.30 | 3.60 | 1.70 | 1.00 | 0.60 | 0.20 | 100.00 |
| 15. | ਪੱਛਮੀ ਬੰਗਾਲ | 0.10 | 0.07 | 65.30 | 22.10 | 10.30 | 1.30 | 0.30 | 0.20 | 0.40 | 0.10 | 100.00 |
| | **ਹੋਰ ਸੂਬੇ/ਕੇਂਦਰੀ ਸ਼ਾਸਤ ਪ੍ਰਦੇਸ਼** | | | | | | | | | | | |
| 16. | ਅਰੁਨਾਚਲ ਪ੍ਰਦੇਸ਼ | 0.09 | 0.62 | 58.90 | 8.30 | 0.70 | 5.30 | 3.70 | 8.30 | 7.40 | 7.40 | 100.00 |
| 17. | ਛੱਤੀਸਗੜ੍ਹ | — | 0.38 | 29.40 | 14.60 | 18.50 | 16.00 | 11.20 | 4.00 | 5.90 | 0.40 | 100.00 |
| 18. | ਗੋਆ | 0.15 | 0.07 | 65.10 | 29.50 | — | 2.50 | — | 2.90 | — | — | 100.00 |
| 19. | ਹਿਮਾਚਲ ਪ੍ਰਦੇਸ਼ | 0.21 | 0.21 | 20.40 | 45.70 | 22.00 | 6.40 | 3.50 | 0.90 | 0.80 | 0.30 | 100.00 |
| 20. | ਜੰਮੂ ਕਸ਼ਮੀਰ | 0.34 | 0.21 | 20.90 | 36.40 | 35.40 | 6.30 | 0.30 | 0.20 | 0.50 | — | 100.00 |
| 21. | ਝਾਰਖੰਡ | — | 0.17 | 35.00 | 36.60 | 18.80 | 3.60 | 3.70 | 1.00 | 1.30 | — | 100.00 |
| 22. | ਮਨੀਪੁਰ | 0.15 | 0.09 | 51.60 | 27.40 | 18.20 | 2.80 | — | — | — | — | 100.00 |
| 23. | ਮੇਘਾਲਿਆ | 0.12 | 0.19 | 39.00 | 30.70 | 18.50 | 5.10 | 3.50 | 0.60 | 2.60 | — | 100.00 |
| 24. | ਮਿਜ਼ੋਰਮ | 1.78 | 0.37 | 36.00 | 8.60 | 16.10 | 16.30 | 19.20 | 3.20 | 0.60 | — | 100.00 |
| 25. | ਨਾਗਾਲੈਂਡ | 0.55 | 0.56 | 40.50 | 4.00 | 21.70 | — | 10.20 | 6.40 | 7.90 | 9.30 | 100.00 |
| 26. | ਸਿੱਕਮ | 0.24 | 0.12 | 52.40 | 24.80 | 19.10 | 2.10 | 1.60 | — | — | — | 100.00 |
| 27. | ਤ੍ਰਿਪੁਰਾ | 0.09 | 0.05 | 76.10 | 15.40 | 6.50 | 1.00 | 0.50 | — | 0.50 | — | 100.00 |

| | | | | | | | | | | | |
|---|---|---|---|---|---|---|---|---|---|---|---|
| 28. ਉਤਰਾਂਚਲ | — | 0.09 | 58.10 | 26.30 | 11.80 | 1.30 | — | — | 2.50 | — | 100.00 |
| 29. ਅੰਡਮਾਨ ਨਿਕੋ-ਬਾਰ ਦੀਪ ਸਮੂਹ | 0.11 | 0.13 | 83.60 | 3.40 | 1.80 | 4.20 | 2.70 | 0.50 | 2.70 | 1.10 | 100.00 |
| 30. ਚੰਡੀਗੜ੍ਹ | — | 0.01 | 98.50 | — | 1.10 | — | 0.30 | — | — | 0.10 | 100.00 |
| 31. ਦਾਦਰ ਅਤੇ ਨਗਰ ਹਵੇਲੀ | 0.45 | 0.22 | 32.10 | 20.90 | 34.40 | 5.70 | 6.90 | — | — | — | 100.00 |
| 32. ਦਮਨ ਅਤੇ ਦਿਊ | 0.15 | 0.05 | 65.80 | 29.10 | 4.10 | 1.00 | — | — | — | — | 100.00 |
| 33. ਦਿੱਲੀ | — | 0.01 | 96.40 | 2.70 | — | — | — | — | 0.90 | — | 100.00 |
| 34. ਲਕਸ਼ਦੀਪ | — | 0.01 | 66.70 | 33.30 | — | — | — | — | — | — | 100.00 |
| 35. ਪਾਂਡੀਚਰੀ | 0.03 | 0.02 | 93.30 | 4.30 | 1.20 | 0.40 | 0.40 | — | 0.40 | — | 100.00 |
| ਭਾਰਤ | 0.23 | 0.18 | 58.90 | 17.60 | 10.60 | 4.10 | 3.60 | 1.70 | 3.00 | 0.50 | 100.00 |

ਸ੍ਰੋਤ– NSSO-55th Round 1999–2000



ਪਿਛਲੇ ਇੱਕ ਦਹਾਕੇ ਤੋਂ ਭਾਰਤ ਦੇ ਪੇਂਡੂ ਖੇਤਰ ਵਿੱਚ ਭੂਮੀਹੀਣਤਾ ਦਾ ਰੁਝਾਨ ਵੀ ਤੇਜ਼ੀ ਨਾਲ ਵਧਿਆ ਹੈ। ਪੰਜਾਬ ਅਤੇ ਆਂਧਰਾ ਪ੍ਰਦੇਸ਼ ਦੋ ਅਜਿਹੇ ਸੂਬੇ ਹਨ ਜੋ ਇਸ ਰੁਝਾਨ ਵਿੱਚ ਸਭ ਤੋਂ ਮੋਹਰੀ ਹਨ। ਹੇਠਾਂ ਅਸੀਂ ਇਸ ਰੁਝਾਨ ਸਬੰਧੀ ਅੰਕੜੇ ਦੇ ਰਹੇ ਹਾਂ :–

**ਸਾਰਣੀ-29**

**ਭਾਰਤ ਵਿੱਚ ਕੁੱਲ ਕਾਮਿਆਂ ਦੇ ਪ੍ਰਤੀਸ਼ਤ ਵਜੋਂ ਕਾਸ਼ਤਕਾਰ**

| | 2001 | 1991 |
|---|---|---|
| ਭਾਰਤ | 31.7 | 39.7 |
| ਨਾਗਾਲੈਂਡ | 64.7 | 72.6 |
| ਅਰੁਨਾਚਲ | 57.8 | 60.8 |
| ਛੱਤੀਸਗੜ੍ਹ | 44.5 | 56.6 |
| ਮੱਧ ਪ੍ਰਦੇਸ਼ | 52.8 | 50.3 |
| ਝਾਰਖੰਡ | 38.5 | 50.8 |
| ਹਰਿਆਣਾ | 36 | 41 |
| ਉੜੀਸਾ | 29.8 | 42.4 |
| ਬਿਹਾਰ | 29.3 | 41.1 |
| ਕਰਨਾਟਕ | 29.2 | 35.4 |
| ਮਹਾਂਰਾਸ਼ਟਰ | 28.7 | 34.0 |
| ਗੁਜ਼ਰਾਤ | 27.3 | 33.7 |
| ਪੰਜਾਬ | 22.6 | 31.7 |
| ਆਂਧਰਾ ਪ੍ਰਦੇਸ਼ | 22.5 | 27.7 |
| ਪੱਛਮੀ ਬੰਗਾਲ | 19.2 | 29.2 |
| ਤਾਮਿਲਨਾਡੂ | 18.4 | 25.2 |
| ਕੇਰਲਾ | 7 | 13.2 |
| ਉੱਤਰ ਪ੍ਰਦੇਸ਼ | 41.7 | 53.4 |

ਸ੍ਰੋਤ – ਭਾਰਤ ਜਨਗਣਨਾ 2001

**ਸਾਰਣੀ-30**

**ਭਾਰਤ ਦੇ ਪੇਂਡੂ ਖੇਤਰ ਵਿੱਚ ਕਿੱਤੇ ਅਨੁਸਾਰ ਪੇਂਡੂ ਪਰਿਵਾਰਾਂ ਦੀ ਵੰਡ**

| ਕਿੱਤਾ | 1987-88 | 1993-94 | 1999-2000 |
|---|---|---|---|
| ਖੇਤੀ ਵਿੱਚ ਸਵੈਰੁਜ਼ਗਾਰ 'ਚ | 37.7 | 37.8 | 32.7 |
| ਲੱਗੇ ਗੈਰ ਖੇਤੀ ਕਿੱਤਿਆਂ 'ਚ | 12.3 | 12.7 | 13.4 |

| | | | |
|---|---|---|---|
| ਸਵੈ ਰੁਜ਼ਗਾਰ 'ਚ ਲੱਗੇ | | | |
| ਖੇਤ ਮਜ਼ਦੂਰ | 30.7 | 30.3 | 32.2 |
| ਹੋਰ ਮਜ਼ਦੂਰ | 9.0 | 8.0 | 80.0 |

**ਸ੍ਰੋਤ** – NSS Employment and Unemployment Survey 1999-2000

23 ਮਈ, 2003 ਦੇ ਫਰੰਟਲਾਈਨ ਵਿੱਚ ਜਯਾਤੀ ਘੋਸ਼ ਲਿਖਦੀ ਹੈ, "ਕੁੱਲ ਭਾਰਤ ਦੇ ਪੱਧਰ 'ਤੇ ਕੁੱਲ ਪੇਂਡੂ ਪਰਿਵਾਰਾਂ ਵਿੱਚ ਭੂਮੀਹੀਣ ਪਰਿਵਾਰ ਦੇ ਪ੍ਰਤੀਸ਼ਤ ਵਿੱਚ ਵੱਡੀ ਪੱਧਰ ਤੇ ਵਾਧਾ ਹੋਇਆ ਹੈ-ਜੋ ਕਿ 1987-88 ਵਿੱਚ 35% ਤੋਂ ਵੱਧ ਕੇ 41% ਹੋ ਗਿਆ।

2001 ਵਿੱਚ ਭਾਰਤ ਵਿੱਚ ਕੁੱਲ ਕਾਮਿਆਂ ਦੇ ਪ੍ਰਤੀਸ਼ਤ ਵਜੋਂ ਕਾਸ਼ਤਕਾਰ 31.7% ਸਨ ਜਦੋਂ ਕਿ ਖੇਤ ਮਜ਼ਦੂਰ 26.5% ਸਨ। 1991 ਵਿੱਚ ਕਾਸ਼ਤਕਾਰਾਂ ਦੀ ਸੰਖਿਆ ਖੇਤ ਮਜ਼ਦੂਰਾਂ ਤੋਂ 12.3% ਵਧੇਰੇ ਸੀ ਜੋ ਕਿ 2001 ਵਿੱਚ ਘੱਟ ਕੇ 5.2% ਰਹਿ ਗਈ। (ਸਾਰਣੀ 25 ਅਤੇ 29) ਇਸ ਤਰ੍ਹਾਂ ਭਾਰਤ ਦੇ ਪੇਂਡੂ ਖੇਤਰ ਵਿੱਚ ਖੇਤ ਮਜ਼ਦੂਰਾਂ ਦੀ ਸੰਖਿਆ, ਕਾਸ਼ਤਕਾਰਾਂ ਦੀ ਸੰਖਿਆ ਦੇ ਬਰਾਬਰ ਹੀ ਢੁੱਕਣ ਵਾਲੀ ਹੈ। 2001 ਵਿੱਚ ਕਾਸ਼ਤਕਾਰ ਦੀ ਸੰਖਿਆ 127.63 ਮਿਲੀਅਨ ਸੀ ਜਦ ਕਿ ਖੇਤ ਮਜ਼ਦੂਰਾਂ ਦੀ 107.45 ਮਿਲੀਅਨ (ਸਾਰਣੀ 21)।

2001 ਵਿੱਚ ਉਜ਼ਰਤੀ ਮਜ਼ਦੂਰਾਂ ਦੀ ਗਿਣਤੀ ਦੇ ਸਬੰਧ ਵਿੱਚ ਪੂੰਜੀਵਾਦੀ ਖੇਤੀ ਦੇ ਸਭ ਤੋਂ ਮੋਹਰੀ ਰਾਜ਼ ਪੰਜਾਬ ਦਾ ਰੈਂਕ 13ਵਾਂ ਸੀ। ਜਦ ਕਿ 12 ਰਾਜ ਇਸ ਮਾਮਲੇ ਵਿੱਚ ਇਸ ਤੋਂ ਅੱਗੇ ਸਨ। ਬਿਹਾਰ, ਆਂਧਰਾ, ਤਾਮਿਲਨਾਡੂ ਉੜੀਸਾ, ਛੱਤੀਸਗੜ੍ਹ, ਕਰਨਾਟਕ, ਮਹਾਂਰਾਸ਼ਟਰ, ਉੱਤਰ ਪ੍ਰਦੇਸ਼, ਕੇਰਲਾ, ਮੱਧ ਪ੍ਰਦੇਸ਼, ਪੱਛਮੀ ਬੰਗਾਲ ਆਦਿ ਪੱਛੜੇ ਸਮਝੇ ਜਾਂਦੇ ਸੂਬੇ ਇਸ ਮਾਮਲੇ ਵਿੱਚ ਪੰਜਾਬ ਤੋਂ ਵੀ ਅੱਗੇ ਸਨ (ਸਾਰਣੀ 25)। 1991 ਵਿੱਚ ਖੇਤ ਮਜ਼ਦੂਰਾਂ ਦੀ ਸੰਖਿਆ ਦੇ ਸਬੰਧ ਵਿੱਚ ਆਂਧਰਾ ਪ੍ਰਦੇਸ਼ ਪਹਿਲੇ ਨੰਬਰ 'ਤੇ ਸੀ ਜਦ ਕਿ ਬਿਹਾਰ ਦੂਸਰੇ 'ਤੇ (ਸਾਰਣੀ 20)। 2001 ਵਿੱਚ ਬਿਹਾਰ ਨੇ ਇਸ ਮਾਮਲੇ ਵਿੱਚ ਆਂਧਰਾ ਨੂੰ ਪਛਾੜ ਦਿੱਤਾ।

ਸਾਰਣੀ 22 ਅਤੇ 23 ਵਿੱਚ ਜ਼ਮੀਨ ਦੀ ਮਾਲਕੀ ਅਤੇ ਵਾਹੀ ਅਧੀਨ ਜ਼ਮੀਨ ਦੇ ਅਕਾਰ ਅਨੁਸਾਰ ਪੇਂਡੂ ਮਜ਼ਦੂਰਾਂ ਦੀ ਵੰਡ ਦੇ ਅੰਕੜੇ ਦਿੱਤੇ ਗਏ ਹਨ। ਸਾਰਣੀ 22 ਅਨੁਸਾਰ 1993-94 ਵਿੱਚ 12.9% ਅਤੇ 1999-2000 ਵਿੱਚ 7.2 ਪ੍ਰਤੀਸ਼ਤ ਪੇਂਡੂ ਮਜ਼ਦੂਰ ਪਰਿਵਾਰ ਬੇਜ਼ਮੀਨੇ ਸਨ ਜਦ ਕਿ 0.40 ਹੈਕਟੇਅਰ ਤੱਕ ਦੀ ਮਾਲਕੀ ਵਾਲੇ ਪੇਂਡੂ ਮਜ਼ਦੂਰ ਪਰਿਵਾਰਾਂ ਦੀ ਸੰਖਿਆ 1993-94 ਵਿੱਚ 44.4% ਅਤੇ 1999-2000 ਵਿੱਚ 51.0% ਸਨ।

ਸਾਰਣੀ 23 ਮੁਤਾਬਿਕ ਵਾਹੀ ਹੇਠ ਜ਼ਮੀਨ ਦੇ ਅਕਾਰ ਅਨੁਸਾਰ 1993-94 ਵਿੱਚ 38.7% ਅਤੇ 1999-2000 ਵਿੱਚ 40.9% ਬੇਜ਼ਮੀਨੇ ਪਰਿਵਾਰ ਸਨ। ਇਸ ਤੋਂ ਸਪੱਸ਼ਟ ਹੈ ਕਿ ਕਾਨੂੰਨੀ ਰੂਪ ਵਿੱਚ ਤਾਂ ਖੇਤ ਮਜ਼ਦੂਰਾਂ ਕੋਲ ਨਾਮਾਤਰ ਜ਼ਮੀਨ ਦੀ ਮਾਲਕੀ ਹੈ ਪਰ ਉਨ੍ਹਾਂ ਵਿੱਚੋਂ ਜ਼ਿਆਦਾਤਰ ਉਸ ਜ਼ਮੀਨ ਵਾਹ ਸਕਣ ਦੀ ਹਾਲਤ ਵਿੱਚ ਨਹੀਂ ਹਨ। ਜਾਂ ਤਾਂ ਜ਼ਮੀਨ ਹੀ ਵਾਹੀਯੋਗ ਨਹੀਂ ਹੈ ਅਤੇ ਜਾਂ ਉਨ੍ਹਾਂ ਕੋਲ ਇੰਨੀ ਕੁ ਵੀ ਪੂੰਜੀ ਨਹੀਂ ਹੈ ਕਿ ਉਹ ਉਸ ਨਾ-ਮਾਤਰ ਜ਼ਮੀਨ ਨੂੰ ਵਾਹ ਬੀਜ਼ ਸਕਣ।

ਸਾਰਣੀ 24 ਤੋਂ ਸਪੱਸ਼ਟ ਹੈ ਕਿ 0.00 ਤੋਂ 0.040 ਤੱਕ ਦੀ ਮਾਲਕੀ ਵਾਲੇ ਪੇਂਡੂ ਪਰਿਵਾਰਾਂ 'ਚੋਂ 82.2 ਪ੍ਰਤੀਸ਼ਤ ਉਜ਼ਰਤੀ ਮਜ਼ਦੂਰੀ ਕਰਦੇ ਹਨ। ਜਿਨ੍ਹਾਂ ਦੀ ਮਾਲਕੀ ਹੇਠ



ਔਸਤ 0.09 ਹੈਕਟੇਅਰ ਰਕਬਾ ਹੈ। ਇਸ ਤੋਂ ਇਲਾਵਾ 0.41-2.00 ਹੈਕਟੇਅਰ ਦੀ ਮਾਲਕੀ ਵਾਲੇ ਪੇਂਡੂ ਪਰਿਵਾਰਾਂ 'ਚੋਂ 16.6% ਉਜ਼ਰਤੀ ਮਜ਼ਦੂਰੀ ਕਰਦੇ ਹਨ ਜਿਨ੍ਹਾਂ ਦੀ ਮਾਲਕੀ ਹੇਠ ਔਸਤ ਰਕਬਾ 1.39 ਹੈਕਟੇਅਰ ਹੈ। ਸਾਰਣੀ 24 ਅਤੇ 29 ਵਿੱਚ ਸਾਲ 2000 ਵਿੱਚ ਜੇਕਰ ਕੁੱਲ ਕਾਮਿਆਂ ਦੇ ਪ੍ਰਤੀਸ਼ਤ ਵਜੋਂ ਕਾਸ਼ਤਕਾਰਾਂ ਅਤੇ ਖੇਤ ਮਜ਼ਦੂਰਾਂ ਦੇ ਪ੍ਰਤੀਸ਼ਤ ਦੀ ਤੁਲਨਾ ਕਰੀਏ ਤਾਂ ਨਜ਼ਰ ਆਉਂਦਾ ਹੈ ਕਿ, ਬਿਹਾਰ, ਆਂਧਰਾ ਪ੍ਰਦੇਸ਼, ਉੜੀਸਾ, ਤਾਮਿਲਨਾਡੂ, ਪੱਛਮੀ ਬੰਗਾਲ, ਕੇਰਲਾ, ਆਦਿ ਅਜਿਹੇ ਰਾਜ ਹਨ, ਜਿਨ੍ਹਾਂ ਵਿੱਚ ਖੇਤ ਮਜ਼ਦੂਰਾਂ ਦੀ ਸੰਖਿਆ ਕਾਸ਼ਤਕਾਰਾਂ ਤੋਂ ਵਧੇਰੇ ਹੈ। ਇਹ ਉਹ ਰਾਜ ਹਨ ਜਿਨ੍ਹਾਂ ਨੂੰ ਭਾਰਤੀ ਨਰੋਦਵਾਦੀ ਜਗੀਰਦਾਰੀ ਦੇ ਗੜ੍ਹ ਮੰਨਦੇ ਹਨ। ਇਨ੍ਹਾਂ 6 ਰਾਜਾਂ ਵਿੱਚ ਕਾਸ਼ਤਕਾਰਾਂ ਦੀ ਔਸਤ ਸੰਖਿਆ 21% ਬਣਦੀ ਹੈ। ਜਿਨ੍ਹਾਂ ਵਿਚੋਂ ਕੇਰਲਾ ਵਿੱਚ ਕਾਸ਼ਤਕਾਰ ਮਹਿਜ਼ 7%, ਪੱਛਮੀ ਬੰਗਾਲ ਵਿੱਚ 19.2%, ਤਾਮਿਲਨਾਡੂ ਵਿੱਚ 18.4% ਬਿਹਾਰ ਵਿੱਚ 29.3%, ਉੜੀਸਾ ਵਿੱਚ 29.3%, ਆਂਧਰਾ ਪ੍ਰਦੇਸ਼ ਵਿੱਚ 22.5% ਹਨ। ਪੂਰੇ ਭਾਰਤ ਵਿੱਚ ਕਾਸ਼ਤਕਾਰ ਕੁੱਲ ਕਾਮਾਂ ਵਸੋਂ ਦੇ 31.7% ਬਣਦੇ ਹਨ। ਕੀ ਸਾਡੇ ਨਰੋਦਵਾਦੀ ਭਾਰਤ ਦੇ ਕੁੱਲ ਕਾਮਿਆਂ ਦੀ ਏਸ ਗਿਣਤੀ ਨਾਲ ਭਾਰਤ ਵਿੱਚ ਕਿਸਾਨੀ (ਜ਼ਰਈ) ਇਨਕਲਾਬ ਕਰਨਗੇ ?

ਸਾਰਣੀ 26 ਦਰਸਾਉਂਦੀ ਹੈ ਕਿ ਭਾਰਤ ਵਿੱਚ ਖੇਤੀ ਵਿੱਚ ਲੱਗੀ ਕਿਰਤ ਸ਼ਕਤੀ 1972-73 ਵਿੱਚ 73.9% ਤੋਂ ਘੱਟ 1999-2000 ਵਿੱਚ 59.8% ਰਹਿ ਗਈ ਹੈ। ਵੱਖ ਰਾਜ ਦੇ ਅੰਕੜਿਆਂ 'ਤੇ ਨਜ਼ਰ ਮਾਰੀਏ ਤਾਂ 2001 'ਚ ਕੇਰਲਾ, 22.8% (ਸਭ ਤੋਂ ਘੱਟ), ਪੰਜਾਬ ਵਿੱਚ 38.9%, ਤਾਮਿਲਨਾਡੂ 'ਚ 47.1%, ਪੱਛਮੀ ਬੰਗਾਲ 'ਚ 44.2%, ਕਰਨਾਟਕ 55.7%, ਹਰਿਆਣਾ 51.3%, ਮਹਾਂਰਾਸ਼ਟਰ 55% ਆਦਿ ਅਜਿਹੇ ਰਾਜ ਹਨ ਜਿਨ੍ਹਾਂ ਵਿੱਚ ਕਾਸ਼ਤਕਾਰਾਂ ਦੀ ਗਿਣਤੀ ਕੌਮੀ ਔਸਤ ਤੋਂ ਵੀ ਘੱਟ ਹੈ। **ਸਾਰਣੀ 27** ਦਾ ਵਿਸ਼ਲੇਸ਼ਣ ਕਰੀਏ ਤਾਂ ਅਸੀਂ ਦੇਖਦੇ ਹਾਂ ਕਿ 1999-2000 ਦੌਰਾਨ ਕੁੱਲ ਭਾਰਤ ਵਿੱਚ ਕੁੱਲ ਪੇਂਡੂ ਪਰਿਵਾਰਾਂ ਵਿੱਚ 40.85% ਪਰਿਵਾਰ ਬੇਜ਼ਮੀਨੇ ਹਨ। ਪੇਂਡੂ ਮਜ਼ਦੂਰ ਪਰਿਵਾਰਾਂ 'ਚੋਂ 58.88% ਬੇਜ਼ਮੀਨੇ ਅਤੇ ਖੇਤ ਮਜ਼ਦੂਰ ਪਰਿਵਾਰਾਂ 'ਚੋਂ 57.33% ਪਰਿਵਾਰ ਬੇਜ਼ਮੀਨੇ ਹਨ।

**ਸਾਰਣੀ 28** ਵਿੱਚ ਵਾਹੀ ਹੇਠ ਜ਼ਮੀਨ ਦੇ ਅਕਾਰ ਮੁਤਾਬਕ ਵੇਖੀਏ ਤਾਂ ਭਾਰਤ ਦੇ ਪੇਂਡੂ ਖੇਤਰ ਵਿੱਚ 58.90% ਪਰਿਵਾਰ ਬੇਜ਼ਮੀਨੇ ਹਨ।

**ਸਾਰਣੀ 27** ਤੋਂ ਦੇਖਿਆ ਜਾ ਸਕਦਾ ਹੈ ਕਿ ਸਾਲ 1999-2000 ਵਿੱਚ ਆਂਧਰਾ ਪ੍ਰਦੇਸ਼ ਵਿੱਚ 60.63%, ਆਸਾਮ 'ਚ 61.57%, ਬਿਹਾਰ 'ਚ 71.75% ਹਰਿਆਣਾ 'ਚ 82%, ਪੰਜਾਬ 'ਚ 90.97%, ਤਾਮਿਲਨਾਡੂ 'ਚ 76.10%, ਪੱਛਮੀ ਬੰਗਾਲ 'ਚ 63.77%, ਤਰਿਪੁਰਾ 'ਚ 71%, ਉਤਰਾਂਚਲ 'ਚ 62% ਖੇਤ ਮਜ਼ਦੂਰ ਬੇਜ਼ਮੀਨੇ ਹਨ।

## ਉਜ਼ਰਤੀ ਕਿਰਤ ਦੇ ਸਵਾਲ ਤੇ ਭਾਰਤੀ ਨਰੋਦਵਾਦੀਆਂ ਦੇ ਕੁਤਰਕ

**'ਭਾਰਤ ਦਾ ਖਾਸਾ ਅਰਧ ਜਗੀਰੂ ਕਿਉਂ'** ਕਿਤਾਬ ਵਿੱਚ ਸ਼੍ਰੀ ਅਰਵਿੰਦ ਫਰਮਾਉਂਦੇ ਹਨ, "ਆਖਿਰਕਾਰ, ਜੇਕਰ ਇਥੇ ਪੂੰਜੀਵਾਦੀ ਖੇਤੀ ਹੈ ਤਾਂ ਇੱਥੇ ਲਾਜ਼ਮੀ ਹੀ ਕੋਈ ਸਰਮਾਏਦਾਰ ਅਤੇ ਇਸ ਦਾ ਵਿਰੋਧ-ਆਜ਼ਾਦ ਉਜ਼ਰਤੀ ਮਜ਼ਦੂਰ-ਵੀ ਹੋਣਾ ਚਾਹੀਦਾ ਹੈ। ...ਸਰਮਾਏਦਾਰੀ ਦੀ ਹੋਂਦ ਲਈ ਲਾਜ਼ਮੀ ਹੀ ਪੂੰਜੀਪਤੀ ਅਤੇ ਆਜ਼ਾਦ ਉਜ਼ਰਤੀ ਮਜ਼ਦੂਰ ਹੋਣੇ ਚਾਹੀਦੇ ਹਨ।

ਆਜ਼ਾਦ ਉਜ਼ਰਤੀ ਮਜ਼ਦੂਰਾਂ ਤੋਂ ਭਾਵ ਹੈ ਕਿ ਅਜਿਹੀ ਕਿਰਤ ਜਿੱਥੇ ਮਜ਼ਦੂਰ ਕੋਲ ਆਪਣੀ ਕਿਰਤ ਸ਼ਕਤੀ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਹੈ ਅਤੇ ਉਹ ਕਿਸੇ ਵੀ ਢੰਗ ਨਾਲ ਪੈਦਾਵਾਰ ਦੇ ਸਾਧਨਾਂ ਦੇ ਮਾਲਕ ਨਾਲ ਨੂੜਿਆ ਹੋਇਆ ਨਹੀਂ ਹੈ। **ਪੂੰਜੀਵਾਦ ਦਾ ਇੱਕ ਮਹੱਤਵਪੂਰਨ ਪਹਿਲੂ ਹੈ ਕਿ ਕਿਰਤ ਸ਼ਕਤੀ ਪੈਦਾਵਾਰ ਦੇ ਸੰਦਾਂ ਨਾਲੋਂ ਲਾਜ਼ਮੀ ਹੀ ਤਲਾਕੀ ਹੋਈ ਹੋਣੀ ਚਾਹੀਦੀ ਹੈ।** ਮਿਸਾਲ ਵਜੋਂ ਜੇਕਰ ਕੋਈ ਮਜ਼ਦੂਰ ਆਪਣੇ ਹੀ ਸੰਦ ਨਾਲ ਕੰਮ ਉੱਪਰ ਜਾਂਦਾ ਹੈ, ਤਾਂ ਉਹ ਪੂਰੀ ਤਰ੍ਹਾਂ ਆਜ਼ਾਦ ਉਜ਼ਰਤੀ ਮਜ਼ਦੂਰ ਨਹੀਂ ਹੈ, ਕਿਉਂਕਿ ਉਹ ਪੈਦਾਵਾਰ ਦਾ ਕੋਈ ਨਾ ਕੋਈ ਸਾਧਨ ਰੱਖਦਾ ਹੈ। ਆਜ਼ਾਦ ਉਜ਼ਰਤੀ ਮਜ਼ਦੂਰ ਦਾ ਮਤਲਬ ਹੈ ਕਿ ਉਹ ਕਿਸੇ ਵੀ ਰੂਪ ਵਿੱਚ ਬੰਧੂਆ ਨਹੀਂ ਹੈ ਅਰਥਾਤ ਇਹ ਪਰਿਵਾਰਕ ਮਜ਼ਦੂਰੀ ਨਹੀਂ ਹੋਣੀ ਚਾਹੀਦੀ, ਕੰਮ ਦੇ ਘੰਟੇ ਭਾਵੇਂ ਕਿੰਨੇ ਵੀ ਲੰਬੇ ਹੋਣ, ਨਿਸ਼ਚਿਤ ਹੋਣੇ ਚਾਹੀਦੇ ਹਨ, ਉਜ਼ਰਤ ਦੀ ਅਦਾਇਗੀ ਨਿਸ਼ਚਿਤ ਸਮੇਂ ਦੇ ਆਧਾਰ ਉੱਤੇ ਹੋਣੀ ਚਾਹੀਦੀ ਹੈ, ਅਦਾਇਗੀ ਜਿਣਸ ਦੇ ਰੂਪ ਵਿੱਚ ਨਹੀਂ, ਬਲਕਿ ਨਗਦ ਰਕਮ ਦੇ ਰੂਪ ਵਿੱਚ ਹੋਣੀ ਚਾਹੀਦੀ ਹੈ, ਵਗੈਰਾ-ਵਗੈਰਾ। ਸਮਾਜਿਕ ਪੜਤਾਲ (ਕਰਨ ਵਾਲੇ) ਨੂੰ ਪੈਦਾਵਾਰ ਵਿਚ ਰੁੱਝੀ ਕਿਰਤ ਦੇ ਖਾਸੇ ਨੂੰ ਸਮਝਣ ਦੀ ਲੋੜ ਹੈ। ਜੇਕਰ ਇਹ ਪੂਰੀ ਤਰ੍ਹਾਂ ਆਜ਼ਾਦ ਹੈ ਤਾਂ ਇਸ ਦਾ ਮਤਲਬ ਹੈ ਕਿ ਇਹ ਪੂੰਜੀਵਾਦੀ ਹੈ। ਜੇਕਰ ਇੱਥੇ ਨਿਰਭਰਤਾ ਦੀ ਵੱਖ-ਵੱਖ ਝਲਕ ਦਿਸਦੀ ਹੈ ਤਾਂ ਇਹ ਵਾਧੂ ਕਦਰ ਨਿਚੋੜਣ ਦੇ ਪੂਰਵ ਪੂੰਜੀਵਾਦੀ/ਅਰਧ ਜਗੀਰੂ ਤੌਰ ਦੀ ਵੱਖ-ਵੱਖ ਮਾਤਰਾ ਨੂੰ ਦਰਸਾਉਂਦੀ ਹੈ।

ਇਸ ਲਈ ਬੇਸ਼ੱਕ ਹਰੇ ਇਨਕਲਾਬ ਨਾਲ ਕਿਸਾਨੀ ਦੀ ਵੱਡੀ ਗਿਣਤੀ ਪੈਦਾਵਾਰ ਦੇ ਸਾਧਨਾਂ ਅਤੇ ਜ਼ਮੀਨ ਤੋਂ ਵਿਰਵੀ ਹੋ ਗਈ ਹੋਵੇ, ਭਾਵੇਂ ਉਜ਼ਰਤੀ ਮਜ਼ਦੂਰਾਂ ਵਿੱਚ ਵਾਧਾ ਹੋ ਗਿਆ ਹੋਵੇ, ਫੇਰ ਵੀ ਇਹ ਦੇਖਣਾ ਬਣਦਾ ਹੈ ਕਿ ਕੀ ਮਜ਼ਦੂਰਾਂ ਦਾ ਵੱਡਾ ਹਿੱਸਾ ਲਗਾਤਾਰ ਆਜ਼ਾਦ ਉਜ਼ਰਤੀ ਮਜ਼ਦੂਰ ਦੀ ਸ਼ਕਲ ਅਖ਼ਤਿਆਰ ਕਰਦਾ ਹੈ ਜਾਂ ਨਹੀਂ? ਇਸ ਲਈ ਹਰੇਕ ਇਲਾਕੇ ਵਿੱਚ ਹੀ ਇਹ ਲਾਜ਼ਮੀ ਹੀ ਦੇਖਿਆ ਜਾਣਾ ਚਾਹੀਦਾ ਹੈ ਕਿ ਕੀ ਪੇਂਡੂ ਪ੍ਰੋਲੇਤਾਰੀ ਅਤੇ ਪੇਂਡੂ ਬੁਰਜੂਆਜ਼ੀ ਵਿਚਕਾਰ ਸਪੱਸ਼ਟ ਨਿਖੇੜਾ/ਵਰਗ ਵੰਡ ਹੋ ਗਈ ਹੈ ਜਾਂ ਨਹੀਂ? ਭਾਰਤ ਵਿੱਚ ਜਿੱਥੇ ਸਨਅਤ ਵਿੱਚ ਮਹੱਤਵਪੂਰਨ ਵਿਕਾਸ ਨਹੀਂ ਹੋਇਆ ਤਾਂ ਮਜ਼ਦੂਰਾਂ ਦਾ ਨਿਰੰਤਰ ਉਜਾੜਾ, ਕਿਸਾਨੀ ਦੀ ਹੋਰ ਵਧ ਰਹੀ ਕੰਗਾਲੀ ਨਾਲ ਜੁੜ ਕੇ ਕਿਰਤ ਸ਼ਕਤੀ ਦੀ ਵਡੇਰੀ ਮਾਤਰਾ ਨੂੰ ਜਿਣਸ ਵਿੱਚ ਤਬਦੀਲ ਕਰ ਦੇਵੇਗਾ। ਤਦ ਵੀ ਕਿਰਤ ਸ਼ਕਤੀ ਦੀ ਇਹ ਵਿਕਰੀ ਪੂੰਜੀਵਾਦੀ ਪੈਦਾਵਾਰ ਦੀ ਬਜਾਏ **ਸਾਧਾਰਨ ਜਿਣਸ ਪੈਦਾਵਾਰ** ਦੀ ਸ਼ਕਲ ਹੀ ਅਖ਼ਤਿਆਰ ਕਰੇਗੀ। ਮਿਸਾਲ ਵਜੋਂ, ਇੱਕ ਦਰਮਿਆਨਾ ਕਿਸਾਨ ਆਪਣੀ ਪਰਿਵਾਰਕ ਮਿਹਨਤ ਨਾਲ, ਆਪਣੀ ਖੇਤੀ ਸਰਗਰਮੀ ਨੂੰ ਨੇਪਰੇ ਚਾੜ੍ਹਨ ਦੇ ਅਸਮਰੱਥ ਹੈ ਅਤੇ ਇਸ ਤਰ੍ਹਾਂ ਉਹ ਸੀਜ਼ਨ ਵਿੱਚ ਤਿੰਨ ਜਾਂ ਚਾਰ ਮਜ਼ਦੂਰ ਦਿਹਾੜੀ ਉੱਪਰ ਲਗਾਉਂਦਾ ਹੈ। ਜੇਕਰ ਉਸ ਦੀ ਪੈਦਾਵਾਰ ਦਾ ਵੱਡਾ ਹਿੱਸਾ ਉਸ ਦੇ ਪਰਿਵਾਰ ਵੱਲੋਂ ਖਪਤ ਕਰ ਲਿਆ ਜਾਂਦਾ ਹੈ, ਉਸ ਵੱਲੋਂ ਉਜ਼ਰਤੀ ਮਜ਼ਦੂਰਾਂ ਦੀ ਕੀਤੀ ਲੁੱਟ ਨਾਲ ਵੀ ਉਸ ਨੂੰ ਵਾਧੂ ਕਦਰ ਹਾਸਲ ਨਹੀਂ ਹੁੰਦੀ ਤਾਂ ਇਹ ਸਾਧਾਰਨ ਜਿਣਸ ਪੈਦਾਵਾਰ ਦਾ ਹੀ ਰੂਪ ਹੈ, ਭਾਵੇਂ ਕਿ ਉਸ ਦੀ ਜਿਣਸ ਕੋਈ ਵਪਾਰਕ ਫਸਲ-ਫਰਜ਼ ਕਰ ਲਵੋ ਕਿ ਕਪਾਹ ਹੀ ਹੋਵੇ। ਇਹ ਦੇਖਣਾ ਬਣਦਾ ਹੈ ਕਿ ਭਾਰਤ ਦੇ ਪੇਂਡੂ ਖੇਤਰ ਵਿੱਚ ਵੇਚੀ ਜਾਂਦੀ ਕਿਰਤ ਸ਼ਕਤੀ ਦੀ ਕਿੰਨੀ ਮਾਤਰਾ ਇਹ ਰੂਪ ਧਾਰਨ ਕਰਦੀ ਹੈ, ਅਤੇ ਭਾਵੇਂ ਕਿ ਇਸ ਨਾਲ ਜਿਣਸ ਪੈਦਾਵਾਰ ਦਾ ਪਸਾਰਾ ਹੁੰਦਾ ਹੈ,



ਘਰੇਲੂ ਮੰਡੀ ਫੈਲਦੀ ਹੈ ਅਤੇ ਜ਼ਰਈ ਸਬੰਧਾਂ ਵਿੱਚ ਵੀ ਕੁਝ ਤਬਦੀਲੀ ਆਉਂਦੀ ਹੈ, **ਲੇਕਿਨ ਬੁਨਿਆਦੀ ਤੌਰ 'ਤੇ ਇਹ ਪੂੰਜੀਵਾਦ ਜਾਂ ਪੇਂਡੂ ਸਰਮਾਏਦਾਰੀ ਪੈਦਾ ਕਰੇ ਬਗੈਰ ਛੋਟੇ ਪੈਮਾਨੇ ਦੀ ਖੇਤੀ ਦੇ ਵਿਕਾਸ ਨਾਲ ਸਧਾਰਨ ਜਿਣਸ ਪੈਦਾਵਾਰ ਦਾ ਰੂਪ ਹੀ ਅਖ਼ਤਿਆਰ ਕਰਦੀ ਹੈ।** ਇਸ ਦੇ ਨਾਲ ਹੀ ਇਹ ਵੀ ਘੋਖਣਾ ਚਾਹੀਦਾ ਹੈ ਕਿ ਕਿਸ ਹੱਦ ਤੱਕ ਬਟਾਈਦਾਰ ਦੇ ਰੂਪ ਵਿੱਚ ਜਿਣਸ ਮਜ਼ਦੂਰੀ (ਲੇਬਰ ਸਰਵਿਸ) ਅਤੇ ਪਰਿਵਾਰਕ ਸਹਿਯੋਗ ਦੀ ਸਹਿਹੋਂਦ ਹੈ ਅਤੇ ਕਿਵੇਂ ਇਹ ਭਾਰਤੀ ਖੇਤੀ ਵਿਚ ਉਜ਼ਰਤੀ ਮਜ਼ਦੂਰੀ ਦੇ ਪ੍ਰਬੰਧ ਦੇ ਉਭਾਰ ਨਾਲ ਜੁੜ ਕੇ ਜਾਰੀ ਰਹਿੰਦੇ ਹਨ। (ਪੰਨਾ 6-7 ਜ਼ੋਰ ਮੂਲ ਵਿੱਚ)

ਸਾਰਣੀ 28 ਵਿੱਚ ਦਿੱਤੇ ਅੰਕੜਿਆਂ ਤੋਂ ਸਪੱਸ਼ਟ ਹੈ ਕਿ 58.90% ਪੇਂਡੂ ਮਜ਼ਦੂਰ ਬੇਜ਼ਮੀਨੇ ਹਨ। ਜਦੋਂ ਕਿ 35.9% ਪੇਂਡੂ ਮਜ਼ਦੂਰਾਂ ਕੋਲ 0.80 ਹੈਕਟੇਅਰ ਤੱਕ ਜ਼ਮੀਨ ਦੀ ਮਾਲਕੀ ਹੈ। ਇਨ੍ਹਾਂ ਤੱਥਾਂ ਦੇ ਆਧਾਰ 'ਤੇ ਹੀ ਦੇਖਿਆ ਜਾ ਸਕਦਾ ਹੈ ਕਿ ਭਾਰਤ ਵਿੱਚ ਕਿਰਤ ਸ਼ਕਤੀ ਕਿਸ ਹੱਦ ਤੱਕ "ਪੈਦਾਵਾਰ ਦੇ ਸੰਦਾਂ ਤੋਂ ਤਲਾਕੀ" ਜਾ ਚੁੱਕੀ ਹੈ। ਪਰ ਕੀ ਇਹ ਲਾਜ਼ਮੀ ਹੈ ਜਿਵੇਂ ਕਿ ਸ੍ਰੀ ਅਰਵਿੰਦ ਫਰਮਾਉਂਦੇ ਹਨ, "ਕਿ ਕਿਰਤ ਸ਼ਕਤੀ ਪੈਦਾਵਾਰ ਦੇ ਸੰਦਾਂ ਨਾਲੋਂ ਲਾਜ਼ਮੀ ਹੀ ਵਿਯੋਗੀ ਹੋਣੀ ਚਾਹੀਦੀ ਹੈ।" ਆਓ ਦੇਖਦੇ ਹਾਂ ਕਿ ਲੈਨਿਨ ਦੇ ਇਸ ਬਾਰੇ ਕੀ ਵਿਚਾਰ ਹਨ :-

**"ਜੇ ਕਾਮਿਆਂ ਕੋਲ ਕੋਈ ਜ਼ਮੀਨ ਨਹੀਂ ਹੈ-ਤਾਂ ਪੂੰਜੀਵਾਦ ਹੈ, ਪ੍ਰੰਤੂ ਜੇ ਉਹ ਜ਼ਮੀਨ ਦੇ ਮਾਲਕ ਹਨ - ਤਾਂ ਪੂੰਜੀਵਾਦੀ ਨਹੀਂ ਹੈ। ਆਰਥਿਕਤਾ ਦੀ ਸਮੁੱਚੀ ਸਮਾਜਿਕ ਜਥੇਬੰਦੀ ਨੂੰ ਅੱਖੋਂ ਪਰੋਖੇ ਕਰਦੇ ਹੋਏ ਅਤੇ ਆਮ ਤੌਰ 'ਤੇ ਜਾਣੇ ਜਾਂਦੇ ਇਸ ਤੱਥ ਨੂੰ ਭੁਲਾਉਂਦੇ ਹੋਏ ਕਿ ਜ਼ਮੀਨ ਦੀ ਮਾਲਕੀ ਇਨ੍ਹਾਂ ਜ਼ਮੀਨ ਮਾਲਕਾਂ ਦੀ ਭਿਆਨਕ ਗਰੀਬੀ ਨੂੰ ਭੋਰਾ ਭਰ ਵੀ ਖਤਮ ਨਹੀਂ ਕਰਦੀ, ਜੋ ਬੜੀ ਬੇਸ਼ਰਮੀ ਨਾਲ ਅਜਿਹੇ ਹੋਰਨਾਂ "ਕਿਸਾਨ" ਭੂਮੀ ਮਾਲਕਾਂ ਵੱਲੋਂ ਲੁੱਟੇ ਜਾ ਰਹੇ ਹਨ, ਉਨ੍ਹਾਂ ਨੇ ਆਪਣੇ ਆਪ ਨੂੰ ਇਸ ਅਰਾਮਦਾਇਕ ਫਲਸਫੇ ਦੇ ਘੇਰੇ ਅੰਦਰ ਸੀਮਤ ਕਰ ਲਿਆ ਹੈ।**

**ਇਸ ਤਰ੍ਹਾਂ ਲਗਦਾ ਹੈ ਕਿ ਉਨ੍ਹਾਂ ਨੂੰ ਇਸ ਗੱਲ ਦਾ ਗਿਆਨ ਨਹੀਂ ਹੈ ਕਿ ਪੂੰਜੀਵਾਦ, ਮੁਕਾਬਲਤਨ ਆਪਣੇ ਨੀਵੇਂ ਪੱਧਰ ਦੇ ਵਿਕਾਸ ਉੱਪਰ ਹੁੰਦਿਆਂ-ਕਿਤੇ ਵੀ ਕਾਮਿਆਂ ਨੂੰ ਜ਼ਮੀਨ ਨਾਲੋਂ ਪੂਰੀ ਤਰ੍ਹਾਂ ਵੱਖ ਕਰ ਦੇਣ ਦੇ ਕਿਧਰੇ ਵੀ ਸਮਰੱਥ ਨਹੀਂ ਹੋਇਆ। ਪੱਛਮੀ ਯੂਰਪ ਲਈ, ਮਾਰਕਸ ਨੇ ਇਹ ਸਿਧਾਂਤ ਸਥਾਪਤ ਕੀਤਾ ਕਿ ਸਿਰਫ ਵੱਡੇ ਪੈਮਾਨੇ ਦਾ ਮਸ਼ੀਨੀ ਉਦਯੋਗ ਹੀ ਕਾਮੇ ਨੂੰ ਇਕ ਵਾਰ 'ਚ ਹੀ ਸੰਪਤੀਹੀਣ ਬਣਾਉਂਦਾ ਹੈ। ਇਸ ਲਈ ਇਹ ਸਪੱਸ਼ਟ ਹੈ ਕਿ ਇਹ ਬੇਤੁਕੀ ਦਲੀਲ, ਕਿ ਕਿਉਂ ਜ ਲੋਕ ਜ਼ਮੀਨ ਦੇ ਮਾਲਕ ਹਨ ਇਸ ਲਈ ਸਾਡੇ ਦੇਸ਼ ਵਿੱਚ ਪੂੰਜੀਵਾਦ ਨਹੀਂ ਹੈ, ਬਿਲਕੁਲ ਨਿਰਾਰਥਕ ਹੈ, ਕਿਉਂਕਿ ਸਾਧਾਰਨ ਸਹਿਕਾਰਤਾ ਅਤੇ ਦਸਤਕਾਰੀ ਦੇ ਦੌਰ ਵਿਚਲੇ ਪੂੰਜੀਵਾਦ ਨੇ ਕਦੇ ਵੀ ਕਾਮਿਆਂ ਨੂੰ ਕਿਤੇ ਵੀ ਜ਼ਮੀਨ ਤੋਂ ਪੂਰੀ ਤਰ੍ਹਾਂ ਬੇਦਖਲ ਨਹੀਂ ਕੀਤਾ, ਅਤੇ ਇਸ ਤੋਂ ਵੀ ਅੱਗੇ ਇਹ ਕਹਿਣ ਦੀ ਜ਼ਰੂਰਤ ਨਹੀਂ ਹੈ ਕਿ ਇਸ ਅਧਾਰ ਉੱਤੇ ਪੂੰਜੀਵਾਦ ਦੀ ਅਣਹੋਂਦ ਦਾ ਸਿੱਟਾ ਨਹੀਂ ਕੱਢ ਲੈਣੀ ਚਾਹੀਦਾ।**

**ਰੂਸ ਵਿੱਚ ਵੱਡੇ ਪੈਮਾਨੇ ਦੇ ਮਸ਼ੀਨੀ ਉਦਯੋਗ ਨਾਲ-ਜਿਸ ਢੰਗ ਨੂੰ ਸਾਡੇ ਉਦਯੋਗ ਦੀਆਂ ਬਹੁਤ ਹੀ ਅਹਿਮ ਅਤੇ ਵੱਡ-ਆਕਾਰੀ ਸ਼ਾਖਾਵਾਂ ਵੱਲੋਂ ਤੇਜ਼ੀ ਨਾਲ ਅਪਣਾਇਆ ਗਿਆ ਹੈ, ਸਾਡੇ ਜੀਵਨ-ਢੰਗ ਦੇ ਵਿਸ਼ੇਸ਼ ਲੱਛਣਾਂ ਦੇ ਬਾਵਜੂਦ, ਪੂੰਜੀਵਾਦ ਦਾ ਉਹੀਓ ਲੱਛਣ ਜੋ ਪੂੰਜੀਵਾਦੀ ਪੱਛਮ ਵਿੱਚ ਹਰ ਕਿਤੇ ਦਿਖਾਈ ਦਿੰਦਾ ਹੈ, ਇੱਥੇ ਵੀ ਉਵੇਂ ਹੀ ਹੈ ਜਿਵੇਂ ਕਿ ਇਹ ਕਿਸੇ ਵੀ ਸੂਰਤ**

ਵਿੱਚ ਕਾਮੇ ਦਾ ਜ਼ਮੀਨ ਨਾਲ ਬੱਝੇ ਹੋਣਾ ਬਰਦਾਸ਼ਤ ਨਹੀਂ ਕਰੇਗਾ। ਇਤਫਾਕਵਸ ਦੀਮੈਂਤੀਏਵ ਨੇ ਇਸ ਤੱਥ ਨੂੰ ਨਿਸ਼ਚਤ ਅੰਕੜਿਆਂ ਦੀ ਸਮੱਗਰੀ ਨਾਲ ਸਾਬਿਤ ਕੀਤਾ ਹੈ। ਜਿਸ ਤੋਂ ਉਸ ਨੇ ਇਹ ਸਿੱਟਾ ਕੱਢਿਆ ਹੈ (ਮਾਰਕਸ ਤੋਂ ਬਿਲਕੁਲ ਅਜ਼ਾਦਾਨਾ ਤੌਰ 'ਤੇ) ਕਿ ਮਸ਼ੀਨੀ ਪੈਦਾਵਾਰ, ਕਾਮੇ ਦੇ ਜ਼ਮੀਨ ਨਾਲੋਂ ਪੂਰੀ ਤਰ੍ਹਾਂ ਵਿਯੋਗੇ ਜਾਣ ਨਾਲ ਅਟੁੱਟ ਰੂਪ ਵਿੱਚ ਜੁੜੀ ਹੋਈ ਹੈ। ਇਸ ਖੋਜ ਨੇ ਇਕ ਵਾਰ ਫਿਰ ਦਰਸਾ ਦਿੱਤਾ ਹੈ ਕਿ ਰੂਸ ਇੱਕ ਪੂੰਜੀਵਾਦੀ ਦੇਸ਼ ਹੈ ਅਤੇ ਕਿ ਇੱਥੇ ਕਾਮੇ ਦਾ ਜ਼ਮੀਨ ਨਾਲ ਰਿਸ਼ਤਾ ਇੰਨਾ ਕਮਜ਼ੋਰ ਅਤੇ ਨਕਲੀ ਹੈ ਅਤੇ ਸੰਪਤੀਵਾਨ ਲੋਕਾਂ (ਪੈਸੇ ਵਾਲੇ, ਖਰੀਦਦਾਰ, ਧਨੀ ਕਿਸਾਨ ਅਤੇ ਦਸਤਕਾਰੀਆਂ ਦੇ ਮਾਲਕ) ਨੂੰ ਇੰਨੇ ਸ਼ਕਤੀਸ਼ਾਲੀ ਦਰਸਾਇਆ ਗਿਆ ਹੈ ਕਿ ਮਹਿਜ ਇੱਕ ਹੋਰ ਤਕਨੀਕੀ ਤਰੱਕੀ ਹੀ ਇਨ੍ਹਾਂ "ਕਿਸਾਨਾਂ" (ਜੋ ਲੰਮੇ ਸਮੇਂ ਤੋਂ ਆਪਣੀ ਕਿਰਤ ਸ਼ਕਤੀ ਵੇਚ ਕੇ ਹੀ ਗੁਜ਼ਾਰਾ ਕਰਦੇ ਆ ਰਹੇ ਹਨ) ਨੂੰ, ਬਿਲਕੁਲ ਖਾਲਸ ਅਤੇ ਨਿਰੋਲ ਮਜ਼ਦੂਰ ਬਣਾਉਣ ਲਈ ਕਾਫੀ ਹੈ।"

[ਲੋਕਾਂ ਦੇ ਮਿੱਤਰ ਕੌਣ ਹਨ ? ਅਤੇ ਉਹ ਸਮਾਜਿਕ-ਜਮਹੂਰੀਆਂ ਖਿਲਾਫ ਕਿਵੇਂ ਲੜਦੇ ਹਨ ? ਪੰਨਾ-92-93 (ਅਨੁਵਾਦ-ਸਾਡਾ)]

"ਅਖੀਰ ਵਿੱਚ, ਪੂੰਜੀਵਾਦੀ ਖੇਤੀ ਨੂੰ ਸੀਮਤ ਕਰਨ ਵਾਲੀਆਂ ਹਾਲਤਾਂ ਵਿੱਚੋਂ, ਕਾਟਸਕੀ ਵੀ ਇਸ ਤੱਥ ਵੱਲ ਧਿਆਨ ਦਵਾਉਂਦਾ ਹੈ ਕਿ ਕਾਮਿਆਂ ਦੀ ਕਮੀ-ਪੇਂਡੂ ਅਬਾਦੀ ਦੇ ਪ੍ਰਵਾਸ ਕਰ ਜਾਣ ਕਰਕੇ - ਵੱਡੇ ਭੂਮੀਪਤੀਆਂ ਨੂੰ ਕਾਮਿਆਂ ਨੂੰ ਜ਼ਮੀਨ ਅਲਾਟ ਕਰਨ ਅਤੇ ਛੋਟੀ ਕਿਸਾਨੀ ਨੂੰ ਪੈਦਾ ਕਰਨ ਲਈ ਮਜਬੂਰ ਕਰਦੀ ਹੈ ਤਾਂ ਜੋ ਭੂਮੀਪਤੀਆਂ ਲਈ ਕਿਰਤ-ਸ਼ਕਤੀ ਮੁਹੱਈਆ ਹੋ ਸਕੇ। ਬਿਲਕੁਲ ਹੀ ਬੇਜ਼ਮੀਨੇ ਖੇਤ-ਮਜ਼ਦੂਰ ਦੀ ਹੋਂਦ ਦੁਰਲੱਤ ਹੈ ਕਿਉਂਕਿ ਪੇਂਡੂ ਖੇਤੀ ਅਰਥਚਾਰਾ ਇਸ ਦੇ ਸਹੀ ਅਰਥਾਂ ਵਿੱਚ ਇਕ ਪਰਿਵਾਰਿਕ ਅਰਥਚਾਰੇ ਨਾਲ ਹੀ ਜੁੜਿਆ ਹੁੰਦਾ ਹੈ। ਖੇਤੀ ਖੇਤਰ ਅੰਦਰ ਉਜ਼ਰਤੀ-ਮਜ਼ਦੂਰਾਂ ਦੀਆਂ ਸਭੇ ਸ਼੍ਰੇਣੀਆਂ ਹੀ ਜ਼ਮੀਨ ਦੀਆਂ ਮਾਲਕ ਹਨ ਜਾਂ ਜ਼ਮੀਨ ਦਾ ਉਪਯੋਗ ਕਰਦੀਆਂ ਹਨ। ਜਦੋਂ ਛੋਟੀ ਪੈਦਾਵਾਰ ਬਹੁਤ ਵੱਡੀ ਪੱਧਰ 'ਤੇ ਅਲੋਪ ਹੋ ਜਾਂਦੀ ਹੈ, ਤਾਂ ਵੱਡੇ ਭੂਮੀਪਤੀ ਇਨ੍ਹਾਂ ਖੇਤ ਮਜ਼ਦੂਰਾਂ ਨੂੰ ਜ਼ਮੀਨ ਵੇਚਣ ਜਾਂ ਚਕੋਤੇ ਤੇ ਦੇਣ ਰਾਹੀਂ ਇਸ ਨੂੰ ਮੁੜ ਸੁਰਜੀਤ ਕਰਨ ਦੀ ਜਾਂ ਇਸ ਨੂੰ ਮੁੜ ਤਕੜਾ ਕਰਨ ਦੀ ਕੋਸ਼ਿਸ਼ ਕਰਦੇ ਹਨ।" (ਲੈਨਿਨ ਕਲੈਕਟਡ ਵਰਕਸ-4 ਪੰਨਾ-136 ਅਨੁਵਾਦ ਸਾਡਾ)

"ਇਕ ਹੋਰ ਨਵੀਂ ਕਿਸਮ ਹੈ ਪੇਂਡੂ ਪ੍ਰੋਲੇਤਾਰੀਆ, ਜ਼ਮੀਨ ਮਾਲਕ ਉਜ਼ਰਤੀ ਮਜ਼ਦੂਰਾਂ ਦੀ ਜਮਾਤ। ਇਸ ਵਿੱਚ ਗਰੀਬ ਕਿਸਾਨ, ਪੂਰੀ ਤਰ੍ਹਾਂ ਬੇਜ਼ਮੀਨਿਆਂ ਸਮੇਤ ਸ਼ਾਮਿਲ ਹਨ, ਪ੍ਰੰਤੂ ਰੂਸੀ ਪੇਂਡੂ ਪ੍ਰੋਲੇਤਾਰੀਆਂ ਦਾ ਬਹੁਤ ਹੀ ਵਿਸ਼ੇਸ਼ ਪ੍ਰਤੀਨਿਧ ਹੈ ਜ਼ਮੀਨ ਮਾਲਕ ਖੇਤ-ਮਜ਼ਦੂਰ, ਦਿਹਾੜੀਦਾਰ ਮਜ਼ਦੂਰ, ਅਕੁਸ਼ਲ ਕਾਮਾ ਇਮਾਰਤ ਉਸਾਰੀ 'ਚ ਲੱਗਿਆ ਮਜ਼ਦੂਰ ਅਤੇ ਹੋਰ ਜ਼ਮੀਨ ਮਾਲਕ ਮਜ਼ਦੂਰ ਜ਼ਮੀਨ ਦੇ ਇੱਕ ਟੁੱਕੜੇ 'ਤੇ ਨਾਮਾਤਰ ਖੇਤੀ, ਖੇਤੀ ਜੋ ਪੂਰੀ ਤਰ੍ਹਾਂ ਬਰਬਾਦੀ ਦੀ ਹਾਲਤ ਵਿੱਚ ਹੈ (ਜੋ ਖਾਸ ਤੌਰ 'ਤੇ ਜ਼ਮੀਨ ਠੇਕੇ 'ਤੇ ਦੇਣ ਰਾਹੀਂ ਦਿਖਦਾ ਹੈ)। ਆਪਣੀ ਕਿਰਤ ਸ਼ਕਤੀ ਵੇਚਣ ਤੋਂ ਬਿਨਾਂ ਜਿਉਂਦੇ ਰਹਿਣ ਦੀ ਵੀ ਬੇ-ਬਸੀ (ਦੇਸੀ ਕਿਸਾਨਾਂ ਦੇ "ਉਦਯੋਗ") ਜੀਵਨ ਦਾ ਬੇਹੱਦ ਨੀਵਾਂ ਪੱਧਰ (ਸੰਭਾਵੀ ਤੌਰ ਤੇ ਬੇ-ਜ਼ਮੀਨੇ ਮਜ਼ਦੂਰ ਤੋਂ ਵੀ ਨੀਵਾਂ)-ਅਜਿਹੇ ਹਨ ਇਸ ਵਰਗ ਨੂੰ ਉਘਾੜਨ ਵਾਲੇ ਲੱਛਣ। ਕਿਸੇ ਨੂੰ ਵੀ ਲਾਜ਼ਮੀ ਤੌਰ 'ਤੇ ਕੁੱਲ ਕਿਸਾਨ ਪਰਿਵਾਰਾਂ ਵਿੱਚੋਂ (ਜੋ ਕਿ ਕੁੱਲ ਅਬਾਦੀ ਦਾ 4/10 ਹਨ) ਇਸ ਪੇਂਡੂ ਪ੍ਰੋਲੇਤਾਰੀਏ ਨੂੰ ਅੱਧ ਤੋਂ ਘੱਟ ਨਹੀਂ ਮੰਨਣਾ



ਚਾਹੀਦਾ ਭਾਵ ਸਾਰੇ ਘੋੜਾ-ਵਹੀਣ ਅਤੇ ਇਕ ਘੋੜੇ ਦੀ ਮਾਲਕੀ ਵਾਲੇ ਕਿਸਾਨਾਂ ਦਾ ਵੱਡਾ ਹਿੱਸਾ (ਸਪੱਸ਼ਟ ਹੈ ਕਿ ਇਹ ਮੋਟਾ ਅੰਦਾਜ਼ਾ ਹੀ ਹੈ ਜੋ ਕਿ ਵੱਖੋ-ਵੱਖਰੇ ਇਲਾਕਿਆਂ ਵਿੱਚ ਵੱਧ-ਘੱਟ ਵੀ ਹੋ ਸਕਦਾ ਹੈ)। ਉਹ ਅਧਾਰ ਜੋ ਸਾਨੂੰ ਇਹ ਵਿਸ਼ਵਾਸ ਕਰਨ ਲਈ ਮਜਬੂਰ ਕਰ ਦਿੰਦੇ ਹਨ ਕਿ ਕਿਸਾਨੀ ਦਾ ਇੰਨਾ ਵੱਡਾ ਹਿੱਸਾ ਜੋ ਕਿ ਪਹਿਲਾਂ ਹੀ ਪੇਂਡੂ ਪ੍ਰੋਲੇਤਾਰੀਆਂ ਦੀਆਂ ਸਫਾਂ ਵਿੱਚ ਸ਼ਾਮਿਲ ਹੈ, ਉੱਪਰ ਵਿਕਸਤ ਕੀਤੇ ਗਏ ਹਨ। ਇਥੇ ਇਹ ਵੀ ਜੋੜ ਦੇਣਾ ਚਾਹੀਦਾ ਹੈ ਕਿ ਸਾਡੇ ਸਾਹਿਤ ਵਿੱਚ ਇਸ ਸਿਧਾਂਤਕ ਵਿਚਾਰ ਦੀ ਜੜ੍ਹ-ਸੁਝ (**Stereotyped Understanding**) ਵਾਰ-ਵਾਰ ਦਿਖਾਈ ਦਿੰਦੀ ਹੈ ਕਿ ਪੂੰਜੀਵਾਦ ਅੰਦਰ ਆਜ਼ਾਦ ਅਤੇ ਬੇਜ਼ਮੀਨੇ ਮਜ਼ਦੂਰ ਹੋਣੇ ਲਾਜ਼ਮੀ ਹਨ। ਇਹ ਵਿਚਾਰ ਮੁੱਖ ਰੁਝਾਨ ਦਿਖਾਉਣ ਵੇਲੇ ਬਿਲਕੁਲ ਦਰੁਸਤ ਹੈ ਪ੍ਰੰਤੂ ਪੂੰਜੀਵਾਦ ਖੇਤੀਬਾੜੀ ਅੰਦਰ ਵਿਸ਼ੇਸ਼ ਤੌਰ 'ਤੇ ਬਹੁਤ ਹੌਲੀ ਹੌਲੀ ਅਤੇ ਵੇਖੋ ਵੱਖਰੇ ਢੰਗਾਂ ਰਾਹੀਂ ਘੁਸਦਾ ਹੈ।

ਪੇਂਡੂ ਮਜ਼ਦੂਰ ਨੂੰ ਜ਼ਮੀਨ ਅਲਾਟ ਕਰਨੀ ਅਕਸਰ ਹੀ ਪੇਂਡੂ ਮਾਲਕਾਂ ਦੇ ਆਪਣੇ ਹੀ ਹਿੱਤਾਂ ਵਿੱਚ ਹੁੰਦੀ ਹੈ ਅਤੇ ਇਸੇ ਲਈ ਜ਼ਮੀਨ ਮਾਲਕ ਪੇਂਡੂ ਮਜ਼ਦੂਰਾਂ ਦੀ ਇਸ ਕਿਸਮ ਨੂੰ ਸਾਰੇ ਹੀ ਪੂੰਜੀਵਾਦੀ ਦੇਸ਼ਾਂ ਵਿੱਚ ਦੇਖਿਆ ਜਾ ਸਕਦਾ ਹੈ। ਇਹ ਹਰ ਦੇਸ਼ ਵਿੱਚ ਵੱਖੋ-ਵੱਖਰੀਆਂ ਸ਼ਕਲਾਂ ਅਖ਼ਤਿਆਰ ਕਰਦੀ ਹੈ : ਇੰਗਲੈਂਡ ਦੇ ਪੇਂਡੂ ਮਜ਼ਦੂਰ, ਫਰਾਂਸ ਜਾਂ ਰਾਈਨ ਸੂਬਿਆਂ ਦੇ ਥੁੜ ਜ਼ਮੀਨੇ ਕਿਸਾਨਾਂ ਵਰਗੇ ਨਹੀਂ ਅਤੇ ਇਹ ਥੁੜ ਜ਼ਮੀਨੇ ਪਰਸ਼ੀਆਂ ਦੇ ਨੈਖਤ ਵਰਗੇ ਨਹੀਂ ਹਨ। ਇਹ ਸਭ ਆਪੋ-ਆਪਣੇ ਵਿਸ਼ੇਸ਼ ਖੇਤੀ-ਪ੍ਰਬੰਧ ਅਤੇ ਖੇਤੀ ਸਬੰਧਾਂ ਦੇ ਵਿਸ਼ੇਸ਼ ਇਤਿਹਾਸ ਦੇ ਬਚੇ-ਖੁਚੇ ਨਿਸ਼ਾਨਾਂ ਤੋਂ ਮੁਕਤ ਨਹੀਂ—

ਪਰ ਇਹ ਸਭ ਕੁਝ ਦੇ ਬਾਵਜੂਦ ਵੀ ਇਕ ਅਰਥ ਸ਼ਾਸਤਰੀ ਇਨ੍ਹਾਂ ਸਾਰਿਆਂ ਨੂੰ ਜ਼ਰਾਇਤੀ ਪਰੋਲੇਤਾਰੀਆ ਦੀ ਇੱਕ ਜਮਾਤ ਵਜੋਂ ਵਰਗੀਕਰਨ ਕਰਦਾ ਹੈ। ਉਸ ਦਾ ਆਪਣੀ ਜ਼ਮੀਨ ਦੇ ਟੁੱਕੜੇ 'ਤੇ ਅਧਿਕਾਰ ਦਾ ਕਾਨੂੰਨੀ ਅਧਾਰ ਇਸ ਵਰਗੀਕਰਨ ਲਈ ਬਿਲਕੁਲ ਹੀ ਨਿਗੂਣਾ ਹੈ। ਜੇਕਰ ਜ਼ਮੀਨ ਦਾ ਉਹ ਪੂਰਨ ਰੂਪ ਵਿੱਚ ਮਾਲਕ ਹੈ (ਥੁੜ-ਜ਼ਮੀਨੇ ਕਿਸਾਨ ਵਜੋਂ) ਜਾਂ ਭੂਮੀਪਤੀ ਵੱਲੋਂ ਇਹ ਉਸ ਨੂੰ ਸਿਰਫ ਕਾਸ਼ਤ ਕਰਨ ਲਈ ਦਿੱਤੀ ਗਈ ਹੋਵੇ ਆਖਰ ਜਾਂ ਇਹ ਉਸ ਦੇ ਕੋਲ ਮਹਾਨ ਰੂਸੀ ਕਿਸਾਨੀ ਸਮਾਜ ਦੇ ਇੱਕ ਮੈਂਬਰ ਦੀ ਹੈਸੀਅਤ ਵਿੱਚ ਹੋਵੇ-ਇਸ ਗੱਲ ਨਾਲ ਉੱਕਾ ਹੀ ਕੋਈ ਫਰਕ ਨਹੀਂ ਪੈਂਦਾ। ਦੇਸੀ ਕਿਸਾਨਾਂ ਨੂੰ ਪੇਂਡੂ ਪ੍ਰੋਲੇਤਾਰੀਆਂ ਦੀ ਸਫਾਂ 'ਚ ਰੱਖਣ ਵੇਲੇ ਅਸੀਂ ਕੁਝ ਵੀ ਨਵਾਂ ਨਹੀਂ ਕਹਿ ਰਹੇ। ਇਸ ਸ਼ਬਦਾਵਲੀ ਨੂੰ ਬਹੁਤੇਰੇ ਲੇਖਕਾਂ ਵੱਲੋਂ ਵਾਰ-ਵਾਰ ਵਰਤਿਆ ਗਿਆ ਹੈ ਅਤੇ ਸਿਰਫ ਨਰੋਦਵਾਦੀ ਅਰਥ-ਸ਼ਾਸਤਰੀ ਹੀ ਇਸ ਨੂੰ ਆਮ ਤੌਰ 'ਤੇ ਕਿਸਾਨੀ ਕਹਿਣ 'ਤੇ ਬਜ਼ਿੱਦ ਹਨ, ਕੁੱਝ ਕੁੱਝ ਪੂੰਜੀਵਾਦ ਵਿਰੋਧੀ ਜਿਹਾ ਅਤੇ ਉਹ ਇਸ ਤੱਥ ਤੋਂ ਆਪਣੀਆਂ ਅੱਖਾਂ ਮੀਟ ਲੈਂਦੇ ਹਨ ਕਿ "ਕਿਸਾਨੀ" ਦੇ ਵੱਡੇ ਹਿੱਸੇ ਨੇ ਆਮ ਪੂੰਜੀਵਾਦੀ ਪੈਦਾਵਾਰ ਦੇ ਪ੍ਰਬੰਧ ਅੰਦਰ ਇਕ ਖਾਸ ਜਗ੍ਹਾ ਬਣਾ ਲਈ ਹੈ, ਜ਼ਰਾਇਤੀ ਅਤੇ ਉਦਯੋਗਿਕ ਉਜ਼ਰਤੀ ਮਜ਼ਦੂਰਾਂ ਵਜੋਂ।....

ਫਰਾਂਸ ਵਿੱਚ 1881 ਦੀ ਮਰਦਮ-ਸ਼ੁਮਾਰੀ ਅਨੁਸਾਰ, ਇੱਕ ਕਰੋੜ ਅੱਸੀ ਲੱਖ ਵਿਅਕਤੀ, ਭਾਵ ਕੁੱਲ ਅਬਾਦੀ ਦੇ ਅੱਧ ਤੋਂ ਜ਼ਰਾ ਕੁ ਘੱਟ, ਆਪਣੀ ਰੋਜ਼ੀ ਰੋਟੀ ਖੇਤੀਬਾੜੀ ਤੋਂ ਚਲਾਉਂਦੇ ਹਨ : ਜਿਨ੍ਹਾਂ ਵਿੱਚ 90 ਲੱਖ ਜ਼ਮੀਨ ਮਾਲਕ, 50 ਲੱਖ ਠੇਕੇ ਬਟਾਈ ਤੇ ਖੇਤੀ ਕਰਨ ਵਾਲੇ, 40 ਲੱਖ ਦਿਹਾੜੀਦਾਰ ਮਜ਼ਦੂਰ ਅਤੇ ਛੋਟੇ ਮਾਲਕ ਜਾਂ ਉਹ ਮੁਜਾਹਰੇ ਜੋ ਮੁੱਖ-ਰੂਪ ਵਿੱਚ ਆਪਣਾ ਗੁਜ਼ਾਰਾ ਉਜ਼ਰਤੀ ਕਿਰਤ ਵੇਚ ਕੇ ਹੀ ਕਰਦੇ ਹਨ.... ਇਹ ਮੰਨਿਆ ਗਿਆ ਹੈ ਕਿ ਫਰਾਂਸ ਵਿੱਚ ਘੱਟੋ-ਘੱਟ

**75 ਪ੍ਰਤੀਸ਼ਤ ਖੇਤ ਮਜ਼ਦੂਰਾਂ ਕੋਲ ਆਪਣੀ ਜ਼ਮੀਨ ਵੀ ਹੈ।''** (ਲੈਨਿਨ ਕਲੈਕਟਡ ਵਰਕਸ ਭਾਗ-3 ਪੰਨਾ 177-79 ਅਨੁਵਾਦ ਸਾਡਾ)

ਉੱਪਰ ਦਿੱਤੇ ਅਰਵਿੰਦ ਦੇ ਲੇਖ ਦੇ ਹਵਾਲੇ ਤੋਂ ਸਪੱਸ਼ਟ ਹੈ ਕਿ ਭਾਰਤ ਵਿੱਚ ਉਜ਼ਰਤੀ ਮਜ਼ਦੂਰੀ ਦਾ ਸਵਾਲ ਉਸ ਵਾਸਤੇ ਇੱਕ ਖੁੱਲ੍ਹਾ ਸਵਾਲ ਹੈ। ਉਸ ਵਾਸਤੇ ਇਹ ਸਾਰਾ ਮਾਮਲਾ ਜਾਂਚਣ-ਪੜਤਾਲਣ ਵਾਲਾ ਹੈ। ਉਸ ਦਾ ਕਹਿਣਾ ਹੈ ਕਿ "ਭਾਰਤ ਜਿੱਥੇ ਸਨਅਤ ਦਾ ਮਹੱਤਵਪੂਰਨ ਵਿਕਾਸ ਨਹੀਂ ਹੋਇਆ ਹੈ, ਤਾਂ ਮਜ਼ਦੂਰਾਂ ਦਾ ਨਿਰੰਤਰ ਉਜਾੜਾ, ਕਿਸਾਨੀ ਦੀ ਹੋਰ ਵਧ ਰਹੀ ਕੰਗਾਲੀ ਨਾਲ ਜੁੜ ਕੇ ਕਿਰਤ ਸ਼ਕਤੀ ਦੀ ਵਡੇਰੀ ਮਾਤਰਾ ਨੂੰ ਜਿਣਸ ਵਿੱਚ ਤਬਦੀਲ ਕਰ ਦੇਵੇਗਾ। ਤਦ ਵੀ ਕਿਰਤ ਸ਼ਕਤੀ ਦੀ ਇਹ ਵਿਕਰੀ ਪੂੰਜੀਵਾਦੀ ਪੈਦਾਵਾਰ ਦੀ ਬਜਾਏ ਸਧਾਰਨ **ਜਿਣਸ ਪੈਦਾਵਾਸ** ਦੀ ਸ਼ਕਲ ਹੀ ਅਖ਼ਤਿਆਰ ਕਰੇਗੀ।

.... ਬੁਨਿਆਦੀ ਤੌਰ 'ਤੇ ਇਹ ਪੂੰਜੀਵਾਦ ਜਾਂ ਪੇਂਡੂ ਸਰਮਾਏਦਾਰੀ ਪੈਦਾ ਕਰੇ ਬਗੈਰ ਛੋਟੇ ਪੈਮਾਨੇ ਦੀ ਖੇਤੀ ਦੇ ਵਿਕਾਸ ਨਾਲ ਸਧਾਰਨ ਜਿਣਸ ਪੈਦਾਵਾਰ ਦਾ ਰੂਪ ਹੀ ਅਖ਼ਤਿਆਰ ਕਰਦੀ ਹੈ।'' ਨਰੋਦਵਾਦੀ ਲੋਕਵਾਦੀ ਹੁੰਦੇ ਹਨ 'ਤੇ ਲੋਕਵਾਦੀ ਰੂਪ ਵਾਦੀ, ਤੇ ਰੂਪਵਾਦੀ ਰੁਮਾਂਸਵਾਦੀ ਹੁੰਦੇ ਹਨ, ਜੋ ਕਿ ਸਿਧਾਂਤ ਦੇ ਖੇਤਰ ਵਿੱਚ ਖਿਆਲੀ ਉਡਾਰੀਆਂ ਲਾਉਂਦੇ ਹਨ ਅਤੇ ਅਮਲ ਵਿੱਚ ਬੇਹੱਦ ਪਿੱਛਾਂਹ-ਖਿੱਚੂ ਭੂਮਿਕਾ ਨਿਭਾਉਂਦੇ ਹਨ। ਇਹ ਤੱਥਾਂ ਤੋਂ ਸੱਚ ਖੋਜਣ ਦੀ ਜ਼ਹਿਮਤ ਉਠਾਏ ਬਗੈਰ, ਕੁਝ ਦਿਮਾਗੀ ਘਾੜਤਾਂ ਨਾਲ ਹੀ ਕੰਮ ਚਲਾ ਲੈਂਦੇ ਹਨ। ਸ੍ਰੀ ਅਰਵਿੰਦ ਨੇ ਨਾ ਤਾਂ ਇਹ ਦੱਸਿਆ ਹੈ ਕਿ ਮਜ਼ਦੂਰਾਂ ਦੇ ਨਿਰੰਤਰ ਉਜਾੜੇ ਦੀ ਵਜ੍ਹਾ ਕੀ ਹੈ ਅਤੇ ਨਾ ਹੀ ਇਸ ਗੱਲ ਉੱਪਰ ਹੀ ਕੋਈ ਰੌਸ਼ਨੀ ਪਾਈ ਹੈ ਕਿ ਜੇਕਰ ਭਾਰਤ ਵਿੱਚ ਸਨਅਤ ਦਾ ਮਹੱਤਵਪੂਰਨ ਵਿਕਾਸ ਨਹੀਂ ਹੋਇਆ ਅਤੇ ਨਹੀਂ ਹੋ ਰਿਹਾ ਅਤੇ ਇਹ ਵਿਕਾਸ ਖੇਤੀ ਵਿੱਚ ਪੂੰਜੀਵਾਦੀ ਵਿਕਾਸ ਨੂੰ ਹੁਲਾਰਾ ਨਹੀਂ ਦੇ ਰਿਹਾ ਤਾਂ ਕਿਸਾਨੀ ਦੇ ਕੰਗਾਲੀਕਰਨ ਦੀ ਵਜ੍ਹਾ ਕੀ ਹੈ ਅਤੇ ਇਹ ਮਨਘੜ੍ਹਤ ਨਤੀਜਾ ਕੱਢਿਆ ਹੈ ਕਿ ਇਥੋਂ ਕਿਰਤ ਸ਼ਕਤੀ ਦੀ ਵਿਕਰੀ ਪੂੰਜੀਵਾਦ ਜਾਂ ਪੇਂਡੂ ਸਰਮੋਦਾਰੀ ਪੈਦਾ ਕਰੇ ਬਗੈਰ ਛੋਟੇ ਪੈਮਾਨੇ ਦੀ ਖੇਤੀ ਦੇ ਵਿਕਾਸ ਨਾਲ ਸਧਾਰਨ ਜਿਣਸ ਪੈਦਾਵਾਰ ਦਾ ਰੂਪ ਹੀ ਧਾਰਦੀ ਹੈ। ਭਾਰਤੀ ਖੇਤੀ ਵਿੱਚ ਪੂੰਜੀ ਨਿਰਮਾਣ ਅਤੇ ਉਜ਼ਰਤੀ ਮਜ਼ਦੂਰੀ ਸਬੰਧੀ ਉੱਪਰ ਦਿੱਤੇ ਅੰਕੜਿਆਂ ਤੋਂ ਸਪੱਸ਼ਟ ਹੈ ਕਿ ਸ੍ਰੀ ਅਰਵਿੰਦ ਦਾ ਇਹ ਨਤੀਜਾ ਭਾਰਤ ਦੀਆਂ ਜ਼ਮੀਨੀ ਹਕੀਕਤਾਂ ਨਾਲ ਉੱਕਾ ਹੀ ਬੇਮੇਲ ਹੈ।

ਸ੍ਰੀ ਅਰਵਿੰਦ ਲਿਖਦੇ ਹਨ ਕਿ, "ਇਹ ਵੀ ਘੋਖਣਾ ਚਾਹੀਦਾ ਹੈ ਕਿ ਕਿਸ ਹੱਦ ਤੱਕ ਬਟਾਈਦਾਰੀ ਦੇ ਰੂਪ ਵਿੱਚ ਲੇਬਰ ਸਰਵਿਸ ਅਤੇ ਪਰਿਵਾਰਕ ਸਹਿਯੋਗ ਦੀ ਸਹਿਹੋਂਦ ਹੈ ਅਤੇ ਕਿਵੇਂ ਇਹ ਭਾਰਤੀ ਖੇਤੀ ਵਿੱਚ ਉਜ਼ਰਤੀ ਮਜ਼ਦੂਰੀ ਦੇ ਪ੍ਰਬੰਧ ਦੇ ਨਾਲ ਜੁੜ ਕੇ ਜਾਰੀ ਰਹਿੰਦੇ ਹਨ।'' ਭਾਰਤੀ ਖੇਤੀ ਵਿੱਚ ਪੈਦਾਵਾਰੀ ਸਬੰਧਾਂ ਦੀ ਪੜਤਾਲ ਲਈ ਅਰਵਿੰਦ ਵੱਲੋਂ ਗਿਣਾਏ ਗਏ ਹੋਰ ਸਾਰੇ ਫੈਕਟਰਾਂ ਦੀ ਤਰ੍ਹਾਂ, ਇਹ (ਉਜ਼ਰਤੀ ਮਜ਼ਦੂਰੀ ਦਾ ਸਵਾਲ) ਵੀ ਅਜੇ ਘੋਖਣ-ਪੜਤਾਲਣ ਵਾਲਾ ਇਕ ਖੁੱਲ੍ਹਾ ਸਵਾਲ ਹੈ। ਪਰ ਸਾਡਾ ਕਹਿਣਾ ਹੈ ਕਿ ਜੇਕਰ ਲੇਬਰ ਸਰਵਿਸ ਜਿਹੇ ਵਰਤਾਰਿਆਂ ਦੀ ਉਜ਼ਰਤੀ ਮਜ਼ਦੂਰੀ ਦੇ ਪ੍ਰਬੰਧ ਦੇ ਨਾਲ ਸਹਿਹੋਂਦ ਬਰਕਰਾਰ ਰਹਿੰਦੀ ਹੈ ਤਾਂ ਵੀ ਖੇਤੀ ਵਿੱਚ ਪੂੰਜੀਵਾਦੀ ਪੈਦਾਵਾਰੀ ਸਬੰਧ ਹੋ ਸਕਦੇ ਹਨ। ਇਸ ਬਾਰੇ ਲੈਨਿਨ ਲਿਖਦੇ ਹਨ...



**''ਦੂਜੇ ਨਤੀਜੇ ਦੀ ਵਿਆਖਿਆ ਕਰਨ ਲਈ ਸਾਨੂੰ, ਜ਼ਰੂਰ ਹੀ ਭੂਮੀਪਤੀ ਅਤੇ ਕਿਸਾਨੀ ਖੇਤੀ ਦੀ ਅਲੱਗ-ਅਲੱਗ ਪੜਤਾਲ ਕਰਨੀ ਚਾਹੀਦੀ ਹੈ। ਜਦੋਂ ਇੱਕ ਭੂਮੀਪਤੀ ਖੇਤੀ ਵਿੱਚ ਸੁਧਰੇ ਹੋਏ ਔਜ਼ਾਰ ਜਾਂ ਮਸ਼ੀਨ ਦਾ ਇਸਤੇਮਾਲ ਕਰਦਾ ਹੈ, ਉਹ ਕਿਸਾਨ ਦੇ ਸੰਦਾਂ ਨੂੰ (ਜੋ ਹੁਣ ਉਸ ਲਈ ਕੰਮ ਕਰਦਾ ਹੈ) ਆਪਣੇ ਸੰਦਾਂ ਨਾਲ ਬਦਲ ਦਿੰਦਾ ਹੈ, ਨਤੀਜੇ ਵਜੋਂ ਉਹ ਲੇਬਰ ਸਰਵਿਸ ਤੋਂ ਖੇਤੀ ਦੇ ਪੂੰਜੀਵਾਦੀ ਢੰਗ ਵੱਲ ਵਧਦਾ ਹੈ। ਖੇਤੀ ਮਸ਼ੀਨਰੀ ਦੇ ਵਿਸਤਾਰ ਦਾ ਭਾਵ ਹੈ, ਪੂੰਜੀਵਾਦ ਹੱਥੋਂ ਲੇਬਰ ਸਰਵਿਸ ਦਾ ਖਾਤਮਾ। ਅਸਲ ਵਿੱਚ ਇਹ ਸੰਭਵ ਹੈ ਕਿ ਅਜਿਹੀਆਂ ਹਾਲਤਾਂ ਤਿਆਰ ਹੋਣ ਕਿ ਕਿਰਾਏ 'ਤੇ ਜ਼ਮੀਨ ਲਈ, ਕਟਾਈ ਮਸ਼ੀਨ, ਥਰੈਸ਼ਰ ਤੇ ਕੰਮ ਦਿਹਾੜੀ ਦੇ ਰੂਪ ਵਿੱਚ ਲੇਬਰ ਸਰਵਿਸ ਕੀਤੀ ਜਾਂਦੀ ਹੋਵੇ, ਪਰ ਇਹ ਦੂਸਰੀ ਤਰ੍ਹਾਂ ਦੀ ਲੇਬਰ ਸਰਵਿਸ ਹੋਵੇਗੀ, ਲੇਬਰ ਸਰਵਿਸ ਜੋ ਕਿਸਾਨ ਨੂੰ ਦਿਹਾੜੀ ਮਜ਼ਦੂਰ ਵਿੱਚ ਬਦਲ ਦਿੰਦੀ ਹੈ, ਅਜਿਹੀਆਂ 'ਛੋਟਾਂ' ਨਤੀਜਤਨ, ਸਿਰਫ ਏਸ ਨਿਯਮ ਨੂੰ ਹੀ ਸਾਬਤ ਕਰਦੀਆਂ ਹਨ ਕਿ ਨਿੱਜੀ ਭੂਮੀਪਤੀਆਂ ਦੀਆਂ ਜ਼ਮੀਨਾਂ ਉੱਪਰ ਸੁਧਰੇ ਹੋਏ ਸੰਦਾਂ ਦੇ ਇਸਤੇਮਾਲ ਦਾ ਮਤਲਬ ਬੰਧੂਆ (ਨਰੋਦਨਿਕਾਂ ਦੀ ਸ਼ਬਦਾਵਲੀ ਵਿੱਚ 'ਆਜ਼ਾਦ') ਕਿਸਮ ਨੂੰ ਉਜ਼ਰਤੀ ਮਜ਼ਦੂਰ ਵਿੱਚ ਬਦਲ ਦੇਣਾ ਹੈ-ਬਿਲਕੁਲ ਉਸੇ ਤਰ੍ਹਾਂ ਜਿਵੇਂ ਉਸ ਖਰੀਦਦਾਰ ਦੁਆਰਾ ਜੋ ਘਰ ਵਿੱਚ ਕੰਮ ਕਰਨ ਨੂੰ ਦਿੰਦਾ ਹੈ, ਉਸ ਦੇ (ਦਸਤਕਾਰ ਦੇ ਲੇਖਕ) ਆਪਣੇ ਪੈਦਾਵਾਰ ਦੇ ਸੰਦ ਹਥਿਆ ਲਏ ਜਾਣ ਦਾ ਮਤਲਬ, ਬੰਧੂਆ 'ਦਸਤਕਾਰ' ਨੂੰ ਉਜ਼ਰਤੀ ਮਜ਼ਦੂਰ ਵਿੱਚ ਬਦਲ ਦੇਣਾ ਹੁੰਦਾ ਹੈ।''**

(ਕਲੈਕਟਡ ਵਰਕਸ ਭਾਗ 3 ਪੰਨਾ 220-30, ਅਨੁਵਾਦ ਸਾਡਾ)

ਇਸ ਤਰ੍ਹਾਂ ਪੂੰਜੀਵਾਦ ਜਦੋਂ ਲੇਬਰ ਸਰਵਿਸ ਜਾਂ ਦਸਤਕਾਰੀ ਜਿਹੀਆਂ ਪੁਰਾਣੀਆਂ ਬਣਤਰਾਂ/ਵਰਤਾਰਿਆਂ ਨੂੰ ਆਵਦੇ ਅਧੀਨ ਕਰ ਲੈਂਦਾ ਹੈ ਤਾਂ ਉਸ ਦਾ ਰੂਪ ਬੇਸ਼ੱਕ ਬਰਕਰਾਰ ਰਹਿੰਦਾ ਹੈ ਪਰ ਉਸ ਦਾ ਤੱਤ ਬਦਲ ਜਾਂਦਾ ਹੈ। ਇਸੇ ਲਈ ਅਸੀਂ ਉੱਪਰ ਲਿਖਿਆ ਹੈ ਨਰੋਦਵਾਦੀ ਰੂਪਵਾਦੀ ਹੁੰਦੇ ਹਨ। ਉਹ ਰੂਪ ਤੋਂ ਹੀ ਨਤੀਜੇ ਕੱਢ ਲੈਂਦੇ ਹਨ ਵਰਤਾਰੇ ਦੇ ਤੱਤ ਤੱਕ ਨਹੀਂ ਪਹੁੰਚਦੇ, ਉਹ ਸਤੱਹੀ ਯਥਾਰਥ ਨੂੰ ਹੀ ਸਭ ਕੁਝ ਸਮਝ ਲੈਂਦੇ ਹਨ ਤੇ ਸਤਹ ਨੂੰ ਵਿੰਨ੍ਹ ਕੇ ਸੰਰਚਨਾਗਤ ਯਥਾਰਥ ਤੱਕ ਪਹੁੰਚਣ ਦੀ ਪੱਧਤੀ ਨਹੀਂ ਅਪਣਾਉਂਦੇ। ਇਸ ਤਰ੍ਹਾਂ ਨਦੋਰਵਾਦੀ ਦਵੰਦਵਾਦੀ ਭੌਤਿਕਵਾਦੀ ਸੰਸਾਰ ਨਜ਼ਰੀਏ ਰਾਹੀਂ ਨਹੀਂ ਸਗੋਂ ਅਧਿਆਤਮਵਾਦੀ ਵਿਚਾਰਵਾਦੀ ਸੰਸਾਰ ਨਜ਼ਰੀਏ ਦੀ ਐਨਕ ਰਾਹੀਂ ਦੁਨੀਆ ਨੂੰ ਦੇਖਦੇ ਹਨ। ਇਸ ਲਈ ਨਜ਼ਰ ਦੇ ਇਸ ਟੀਰ ਕਾਰਨ ਭੌਤਿਕ ਜਗਤ ਉਨ੍ਹਾਂ ਨੂੰ ਉਹੋ ਜਿਹਾ ਨਹੀਂ ਦਿਖਾਈ ਦਿੰਦਾ ਜਿਹੋ ਜਿਹਾ ਉਹ ਹੈ।

## (iii) ਘਰੇਲੂ ਮੰਡੀ ਦੇ ਵਿਸਤਾਰ ਸਬੰਧ ਕੁਝ ਹੋਰ ਅੰਕੜੇ

**ਸਾਰਣੀ-31**

**ਅਨਾਜਾਂ ਅਤੇ ਦਾਲਾਂ ਦੀ ਸ਼ੁੱਧ ਉਪਲਭਦਤਾ**

| ਸਾਲ | ਅਬਾਦੀ (ਲੱਖਾਂ 'ਚ) | ਪ੍ਰਤੀ ਵਿਅਕਤੀ ਰੋਜ਼ਾਨਾ ਸ਼ੁੱਧ ਉਪਲਬਧਤਾ | ਗਰਾਮਾਂ ਵਿੱਚ | |
|---|---|---|---|---|
| | | ਅਨਾਜ | ਦਾਲਾਂ | ਕੁੱਲ |
| 1951 | 3632 | 334.2 | 60.7 | 394.9 |

| | | | | |
|---|---|---|---|---|
| 1961 | 4424 | 399.7 | 69.0 | 468.7 |
| 1971 | 5513 | 417.6 | 51.2 | 468.7 |
| 1981 | 6885 | 417.3 | 37.5 | 454.8 |
| 1991 | 8477 | 470.7 | 40.3 | 511.0 |

ਸ੍ਰੋਤ - ਆਰਥਿਕ ਸਰਵੇਖਣ 1992-93

1951 ਤੋਂ ਲੈ ਕੇ 1991 ਤੱਕ ਭਾਰਤ ਦੀ ਅਬਾਦੀ ਵਿੱਚ ਦੁੱਗਣੇ ਤੋਂ ਵੀ ਵਧੇਰੇ ਵਾਧਾ ਹੋਇਆ ਹੈ। ਇਸ ਦੇ ਬਾਵਜੂਦ ਵੀ ਪ੍ਰਤੀ ਵਿਅਕਤੀ ਅਨਾਜ+ਦਾਲਾਂ ਦੀ ਖਪਤ 1951 ਵਿੱਚ 394.9% ਤੋਂ ਵੱਧ ਕੇ 1991 ਵਿੱਚ 511.0 ਗਰਾਮ ਹੋ ਗਈ।

**ਸਾਰਣੀ 32**

**ਤਿੰਨ ਮੋਹਰੀ ਰਾਜਾਂ ਵਿੱਚ ਪ੍ਰਤੀ ਵਿਅਕਤੀ/ਮਹੀਨਾ ਖਰਚ ਦਾ ਪੈਟਰਨ**

**(ਰੁਪਏ ਵਿਚ)**

| ਰਾਜ | ਪੇਂਡੂ | ਸ਼ਹਿਰੀ |
|---|---|---|
| ਕੇਰਲਾ | 981 | 1300 |
| ਪੰਜਾਬ | 886 | 1250 |
| ਹਰਿਆਣਾ | 781 | 1141 |

ਸ੍ਰੋਤ - ਇਕਨਾਮਿਕ ਟਾਈਮਜ਼ 4 ਅਪ੍ਰੈਲ 2005

**ਸਾਰਣੀ-33**

**ਖਪਤਕਾਰੀ ਖਰਚੇ (ਰੁਪਏ ਵਿਚ)**

**ਵੱਖ-ਵੱਖ ਵਸਤਾਂ ਉੱਪਰ ਸਾਲਾਨਾ ਪਰਿਵਾਰਕ ਖਰਚ**

**ਕੁੱਲ ਭਾਰਤ**

| ਸਮੂਹ | 1963-1965 | 1974-1975 | 1977-1978 | 1983 | 1987-1988 | 1993-1994 | 1999-2000 |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| (ੳ) ਪੇਂਡੂ ਮਜ਼ਦੂਰ ਪਰਿਵਾਰ | | | | | | | |
| ਭੋਜਨ | 771 | 1971 | 2048 | 3425 | 4674 | 8135 | 14218 |
| | (73.3) | (78.4) | (67.7) | (68.2) | (66.2) | (65.3) | (61.4) |
| ਕੱਪੜੇ, ਬਿਸਤਰ | 72 | 105 | 241 | 365 | 439 | 622 | 1751 |
| ਅਤੇ ਜੁੱਤੀਆਂ | (6.8) | (4.2) | (8.0) | (7.3) | (6.2) | (5.0) | (7.6) |
| ਬਾਲਣ ਅਤੇ | 79 | 168 | 217 | 403 | 604 | 1006 | 1868 |
| ਰੌਸ਼ਨੀ | (7.5) | (6.7) | (7.2) | (8.0) | (8.6) | (8.1) | (8.1) |



| | | | | | | | |
|---|---|---|---|---|---|---|---|
| ਨਸ਼ੇ | 42 | 78 | 112 | 191 | 293 | 494 | 838 |
| | (4.1) | (3.1) | (3.7) | (3.8) | (4.2) | (4.0) | (3.6) |
| ਘਰ ਦਾ ਕਿਰਾਇਆ | — | 2 | — | — | 45 | 33 | 79 |
| | — | (0.1) | — | — | (0.2) | (0.3) | (0.3) |
| ਸੇਵਾਵਾਂ ਅਤੇ ਫੁਟਕਲ | 87 | 190 | 405 | 640 | 1030 | 2158 | 4398 |
| ਖਰਚ | (8.3) | (7.5) | (13.4) | (12.7) | (14.6) | (17.3) | (19.0) |
| ਕੁੱਲ ਖਪਤਕਾਰੀ | 1051 | 2514 | 3023 | 5024 | 7055 | 12448 | 23152 |
| ਖਰਚ | (100.0) | (100.0) | (100.0) | (100.) | (100.0) | (100.) | (100.0) |
| (ਅ) ਖੇਤ ਮਜ਼ਦੂਰ ਪਰਿਵਾਰ | | | | | | | |
| ਭੋਜਨ | 760 | 1926 | 1944 | 3295 | 4483 | 7788 | 13668 |
| | (73.9) | (78.8) | (68.6) | (68.7) | (67.1) | (66.3) | (62.4) |
| ਕੱਪੜੇ, ਬਿਸਤਰ | 69 | 99 | 215 | 347 | 402 | 578 | 1667 |
| ਅਤੇ ਜੁੱਤੀਆਂ | (6.7) | (4.1) | (7.6) | (7.2) | (6.0) | (4.9) | (7.6) |
| ਬਾਲਣ ਅਤੇ ਰੌਸ਼ਨੀ | 78 | 164 | 206 | 392 | 590 | 976 | 1783 |
| | (7.6) | (6.7) | (7.3) | (8.2) | (8.8) | (8.3) | (8.1) |
| ਨਸ਼ੇ | 41 | 74 | 105 | 179 | 274 | 461 | 780 |
| | (4.0) | (3.1) | (3.7) | (3.7) | (4.1) | (3.9) | (3.6) |
| ਘਰ ਦਾ ਕਿਰਾਇਆ | — | 1 | — | — | 7 | 15 | 34 |
| | — | (0.0) | — | — | (0.1) | (0.1) | (0.1) |
| ਸੇਵਾਵਾਂ ਅਤੇ | 80 | 179 | 363 | 587 | 925 | 1941 | 3986 |
| ਫੁਟਕਲ ਖਰਚ | (7.8) | (7.3) | (12.8) | (12.2) | (13.9) | (16.5) | (18.2) |
| ਕੁੱਲ ਖਪਤਕਾਰੀ | 1028 | 2443 | 2833 | 4800 | 6681 | 11759 | 21918 |
| ਖਰਚ | (100.0) | (100.0) | (100.0) | (100.0) | (100.0) | (100.0) | (100.0) |

ਸ੍ਰੋਤ - NSSO 55th Round 1999-2000

## (2) ਉਤਪਾਦਕਤਾ ਦੇ ਰੁਝਾਨ

ਭਾਰਤ ਵਿੱਚ ਅਨਾਜ ਦਾ ਉਤਪਾਦਨ 1950-51 ਵਿੱਚ 50.8 ਮਿਲੀਅਨ ਟਨ ਤੋਂ ਵੱਧ ਕੇ 1999-2000 ਵਿੱਚ 208.87 ਮਿਲੀਅਨ ਟਨ ਹੋ ਗਿਆ ਅਤੇ ਇਸ ਸਮੇਂ ਦੌਰਾਨ ਉਤਪਾਦਕਤਾ ਵਿੱਚ 522 ਕਿ. ਗ./ ਹੈਕਟੇਅਰ ਤੋਂ ਵੱਧ ਕੇ 1697 ਕਿ.ਗ/ਹੈਕਟੇਅਰ ਹੋ ਗਈ (Hindu Servey of Indian Agriculture 2002)

## ਸਾਰਣੀ-34
### ਪੈਦਾਵਾਰ ਵਿੱਚ ਵਾਧਾ ਮੁੱਖ ਫਸਲਾਂ
(ਹਜ਼ਾਰ ਟਨ ਅਤੇ ਪ੍ਰਤੀਸ਼ਤ)

| ਫਸਲ | 1950-51 | 1960-61 | 50-50 ਅਤੇ 60-61 ਦਰਮਿਆਨ % ਵਾਧਾ | 1973-74 | 60-61 ਅਤੇ 73-74 ਦਰਮਿਆਨ % ਵਾਧਾ | 1978-79 | 73-74 ਅਤੇ 78-79 ਦਰਮਿਆਨ % ਵਾਧਾ | 50-50 ਅਤੇ 78-79 ਦਰਮਿਆਨ % ਵਾਧਾ |
|---|---|---|---|---|---|---|---|---|
| ਕੁੱਲ ਅਨਾਜ[1] | 50,825 | 82018 | 61.4 | 1,04,665 | 27.6 | 1,31,370 | 25.5 | 158.5 |
| 5 ਮੁੱਖ ਤੇਲੀ ਬੀਜ[2] | 5,158 | 6982 | 35.3 | 8,554 | 26.8 | 9,553 | 7.9 | 85.2 |
| ਕਪਾਹੀ (ਲਿੰਟ)[3] | 3,044 | 5,604 | 84.1 | 6,309 | 12.06 | 7,927 | 25.6 | 160.4 |
| ਜੂਟ[4] | 3,309 | 4,134 | 24.9 | 6,220 | 50.4 | 6,454 | 30.8 | 95.0 |
| ਚਾਹ[5] | 275 | 321 | 16.7 | 472 | 47.0 | 571 | 21.0 | 107.6 |
| ਕਾਫੀ | 25 | 43 | 72.0 | 86 | 100.00 | 110 | 28.0 | 340.0 |
| ਰਬੜ | 14 | 25 | 78.6 | 125 | 400.0 | 135 | 8.0 | 864.3 |
| ਗੰਨਾ | 57,051 | 1,10,001 | 92.8 | 1,40,805 | 28.0 | 1,56,450 | 11.1 | 174.2 |
| ਤੰਬਾਕੂ | 261 | 307 | 17.6 | 462 | 50.5 | 451 | (−)2.4 | 72.8 |
| ਆਲੂ | 1,660 | 2,719 | 63.8 | 4,861 | 78.8 | 10,125 | 108.3 | 509.9 |
| ਅਫੀਮ | 0.6 | 0.9 | 50.0 | 1.1 | 22.2 | 1.8 | 63.6 | 200.0 |
| ਨਾਰੀਅਲ (ਮਿਲੀਅਨ ਟਨ) | 3,582 | 4,639 | 29.5 | 5,851 | 26.1 | 5,471 | (−) 6.5 | 52.2 |



(1) ਕੁੱਲ ਅਨਾਜ ਵਿੱਚ ਚਾਵਲ, ਜਵਾਰ, ਬਾਜਰਾ, ਮੱਕੀ, ਕਣਕ, ਛੋਲੇ, ਚਰ੍ਹੀ, ਮੋਟਾ ਅਨਾਜ, ਜੌਂ, ਅਰਹਰ ਅਤੇ ਹੋਰ ਦਾਲਾਂ ਸ਼ਾਮਿਲ ਹਨ।

(2) ਪੰਜ ਪ੍ਰਮੁੱਖ ਤੇਲੀ ਬੀਜ ਹਨ – ਮੂੰਗਫਲੀ, ਤਿਲ, ਸਰ੍ਹੋਂ, ਅਲਸੀ ਅਤੇ ਅਰੰਡੀ।

(3) ਪ੍ਰਤੀ ਗੰਢ 170 ਕਿ. ਗ੍ਰਾ.ਦੇ ਹਿਸਾਬ ਨਾਲ 1000 ਗੰਢਾਂ ਵਿੱਚ।

(4) ਪ੍ਰਤੀ ਗੰਢ 180 ਕਿ. ਗ੍ਰਾ. ਦੇ ਹਿਸਾਬ ਨਾਲ 1000 ਗੰਢਾਂ ਵਿੱਚ।

(5) ਕਲੰਡਰ ਸਾਲ ਨਾਲ ਸਬੰਧਿਤ।

(ਸ੍ਰੋਤ – Basic Statistics relating to Indian Economy 1950-51, ਤੋਂ 1978–79, ਪੰਨਾ 29–30)

## ਸਾਰਣ-35
### ਉਤਪਾਦਕਤਾ - ਮੁੱਖ ਫਸਲਾਂ ਦੇ ਝਾੜ ਵਜੋਂ (ਕਿਲੋਗ੍ਰਾਮ ਹੈਕਟੇਅਰ)

| ਜਿਣਸ ਸਮੂਹ/ ਜਿਣਸ | 1950-51 | 1960-61 | 1970-71 | 1980-81 | 1990-91 | 1999-00 |
|---|---|---|---|---|---|---|
| ਕੁੱਲ ਅਨਾਜ | 522 | 710 | 872 | 1023 | 1380 | 1697 |
| ਚੌਲ | 668 | 1013 | 1123 | 1336 | 1740 | |
| ਕਣਕ | 663 | 851 | 1307 | 1630 | 2281 | |
| ਦਾਲਾਂ | 441 | 539 | 524 | 473 | 578 | |
| ਜਵਾਰ | 353 | 533 | 466 | 660 | 814 | |
| ਬਾਜਰਾ | 288 | 286 | 622 | 458 | 658 | |
| ਮੱਕੀ | 547 | 926 | 1279 | 1159 | 1518 | |
| ਤੇਲ ਬੀਜ | 481 | 507 | 579 | 532 | 771 | |
| ਮੂੰਗਫਲੀ | 775 | 745 | 834 | 736 | 904 | |
| ਤਾਰਾਮੀਰਾ ਤੇ ਸਰ੍ਹੋਂ | 368 | 467 | 594 | 560 | 904 | |
| ਗੰਨਾ (ਟਨਪ੍ਰਤੀ ਹੈਕਟੇਅਰ) | 33 | 46 | 48 | 58 | 65 | |
| ਪਲਾਂਟੇਸ਼ਨਾਂ | | | | | | |
| ਚਾਹ | 971 | 1182 | 1182 | 1491 | 1707 | |
| ਕਾਫੀ | 298 | 448 | N.A. | 624 | N.A. | |
| ਰਬੜ | 342 | 354 | 653 | 788 | 1076 | |
| ਆਲੂ (ਟਨ/ਹੈਕਟੇਅਰ) | 7 | 7 | 10 | 13 | 16 | |
| ਕਪਾਹ | 88 | 125 | 106 | 152 | 225 | |
| ਪਟਸਨ | 1043 | 1183 | 1186 | 1245 | 1833 | |

**ਸ੍ਰੋਤ** – ਆਰਥਿਕ ਸਰਵੇਖਣ 1992–93, Hindu Survey of Indian Agricultur 2002.

## ਸਾਰਣੀ-36

### ਸੈਕਟਰ ਅਨੁਸਾਰ ਕੁੱਲ ਘਰੇਲੂ ਪੈਦਾਵਾਰ ਦੀ ਮਿਸ਼ਰਤ ਵਾਧਾ ਦਰ (ਫੈਕਟਰ ਲਾਸਟ 'ਤੇ)

(1993-94 ਦੀਆਂ ਕੀਮਤਾਂ 'ਤੇ)

| ਅਰਸਾ | ਪ੍ਰਾਇਮਰੀ ਖੇਤਰ | ਸੈਕੰਡਰੀ ਖੇਤਰ | ਸੇਵਾ ਖੇਤਰ | ਕੁੱਲ (ਕੁੱਲ ਅਰਥਚਾਰਾ) |
|---|---|---|---|---|
| 1981-82 ਤੋਂ 1991-92 | 3.37 | 6.95 | 6.99 | 5.58 |
| 1991-92 ਤੋਂ 2003-04 | 2.85 | 6.35 | 8.05 | 6.09 |

ਸ੍ਰੋਤ - Alternative Economic Survey 2003-2004

## ਸਾਰਣੀ-37

### ਵਾਧਾ ਦਰ (%)

| ਸਾਲ | ਖੇਤੀ | ਸਨਅਤ | ਸੇਵਾਵਾਂ | ਕੁੱਲ ਘਰੇਲੂ ਪੈਦਾਵਾਰ |
|---|---|---|---|---|
| 1987-88 | -1.0 | 7.0 | — | 3.8 |
| 1988-89 | 15.4 | 8.6 | — | 10.5 |
| 1990-91 | 4.6 | 7.4 | — | 5.6 |
| 1995-96 | -0.3 | 12.3 | — | 7.3 |
| 1996-97 | 9.6 | 7.1 | 7.2 | 7.8 |
| 1997-98 | -2.4 | 4.3 | 9.8 | 4.8 |
| 1998-99 | 6.2 | 3.7 | 8.4 | 6.5 |
| 1999-00 | 0.3 | 4.8 | 10.1 | 6.1 |
| 2000-01 | -0.1 | 6.5 | 5.5 | 4.4 |
| 2001-02 | 6.5 | 3.4 | 6.8 | 5.8 |
| 2002-03 | -5.2 | 6.4 | 7.1 | 4.0 |
| 2003-04 | 9.1 | 6.5 | 8.4 | 8.1 |

ਸ੍ਰੋਤ - ਆਰਥਿਕ ਸਰਵੇਖਣ 2003-04



## ਸਾਰਣੀ-38

### 2003 ਵਿੱਚ ਚੋਣਵੇਂ ਦੇਸ਼ਾਂ ਵਿੱਚ ਮੁੱਖ ਫਸਲਾਂ ਦਾ ਤੁਲਨਾਤਮਕ ਝਾੜ

ਕਿਲੋਗ੍ਰਾਮ/ਹੈਕਟੇਅਰ

| ਦੇਸ਼ | ਝੋਨਾ | ਕਣਕ | ਮੱਕੀ | ਮੂੰਗਫਲੀ | ਗੰਨਾ |
|---|---|---|---|---|---|
| ਭਾਰਤ | 3000.3 | 2617.1 | 2114.3 | 937.5 | 62859.2 |
| ਚੀਨ | 6074.1 | 3906.5 | 4854.4 | 2623.7 | 69555.7 |
| ਆਸਟ੍ਰੇਲੀਆ | 10289.5 | 1999.0 | 5266.7 | 1681.8 | 85134.8 |
| ਕੈਨੇਡਾ | — | 2250.0 | 7819.3 | — | — |
| ਅਮਰੀਕਾ | 7448.2 | 2973.8 | 8923.6 | 3540.4 | 75515.1 |
| ਇੰਡੋਨੇਸ਼ੀਆ | 4537.5 | — | 3252.2 | 2616.3 | 73142.9 |
| ਥਾਈਲੈਂਡ | 2454.5 | 615.4 | 3913.0 | 1517.2 | 66399.7 |
| ਪਾਕਿਸਤਾਨ | 3054.8 | 2380.2 | 1457.1 | 1060.0 | 47933.5 |
| ਬ੍ਰਾਜ਼ੀਲ | 3238.1 | 2371.2 | — | 2082 | 72289.5 |
| ਦੱਖਣੀ ਅਫਰੀਕਾ | 2285.7 | 4030.2 | — | 2308.5 | 60869.6 |
| ਸੰਸਾਰ ਔਸਤ | 3837.4 | 2665.0 | 4471.7 | 1347.5 | 65292.6 |

ਸ੍ਰੋਤ - FAO Detabase ëFAOSTATí (July 2004)

## ਸਾਰਣੀ-39

### ਮੁੱਖ ਫਸਲਾਂ ਦੀ ਪੈਦਾਵਾਰ (ਮਿਲੀਅਨ ਟਨਾਂ 'ਚ)

| ਗਰੁੱਪ/ਜਿਣਸ | 1950-1951 | 1960-1961 | 1970-1971 | 1980-1981 | 1990-1991 | 1999-2000 | 2000-2001 | 2001-2002 | 2002-2003 |
|---|---|---|---|---|---|---|---|---|---|
| ਕੁੱਲ ਅਨਾਜ | 50.8 | 82.0 | 108.4 | 129.6 | 176.4 | 209.8 | 196.8 | 212.9 | 174.2 |
| ਚੌਲ | 20.6 | 34.6 | 42.2 | 53.6 | 74.3 | 89.7 | 85.0 | 93.3 | 72.7 |
| ਕਣਕ | 6.5 | 11.0 | 23.8 | 36.3 | 55.1 | 76.4 | 69.7 | 72.8 | 65.1 |
| ਜਵਾਰ | 5.5 | 9.8 | 8.1 | 10.4 | 11.7 | | | | |
| ਬਾਜਰਾ | 2.6 | 3.3 | 8.0 | 5.3 | 6.9 | | | | |
| ਮੱਕੀ | 1.7 | 4.1 | 7.5 | 7.0 | 9.0 | | | | |
| ਤੇਲ ਬੀਜ | 5.2 | 7.0 | 9.6 | 9.4 | 18.6 | | | | |
| ਮੂੰਗਫਲੀ | 3.5 | 4.8 | 6.1 | 5.0 | 7.5 | | | | |
| ਤੋਰੀਆਂ ਤੇ ਸਰ੍ਹੋਂ | 0.8 | 1.4 | 2.0 | 2.3 | 5.2 | | | | |
| ਗੰਨਾ ਪਲਾਂਟੇਸ਼ਨਾਂ | 57.1 | 110.0 | 126.0 | 154.2 | 241.0 | | | | |

ਸਾਰਨੀ 55 ਵਿੱਚ ਭਾਰਤ ਦੇ ਵੱਖ ਵੱਖ ਰਾਜਾਂ ਵਿੱਚ 1971-72 ਤੋਂ 1991-92 ਤੇ ਅਰਸੇ ਦੌਰਾਨ ਭੂਮੀ ਹੀਣ ਸੀਮਾਂਤ ਅਤੇ ਛੋਟੇ ਪਰਿਵਾਰ ਦੇ ਮਾਮਲੇ ਵਿੱਚ ਉਲਟ ਪਟੇਦਾਰੀ ਦਾ ਰੁਝਾਨ ਦਿਖਾਇਆ ਗਿਆ ਹੈ। ਅਸਾਮ, ਬਿਹਾਰ, ਜੰਮੂ ਕਸ਼ਮੀਰ, ਕਰਨਾਟਕ, ਕੇਰਲਾ, ਉੜੀਸਾ, ਤਾਮਿਲਨਾਡੂ, ਉੱਤਰ ਪ੍ਰਦੇਸ਼, ਪੱਛਮੀ ਬੰਗਾਲ ਆਦਿ ਅਜੇਹੇ ਰਾਜ ਹਨ, ਜਿੱਥੇ ਪੇਂਡੂ ਪਰਿਵਾਰਾਂ ਦੇ ਉਪਰੋਕਤ ਵਰਗ ਵਿੱਚ ਪਟੇ 'ਤੇ ਜ਼ਮੀਨ ਲੈਣ ਅਤੇ ਪਟੇ 'ਤੇ ਜ਼ਮੀਨ ਦੇਣ, ਦੋਹਾਂ ਮਾਮਲਿਆਂ ਵਿੱਚ ਹੀ ਕਮੀ ਆਈ ਹੈ। ਆਂਧਰਾ ਪ੍ਰਦੇਸ਼ ਇੱਕ ਅਜੇਹਾ ਰਾਜ ਹੈ ਜਿੱਥੇ ਪੇਂਡੂ ਪਰਿਵਾਰਾਂ ਦੇ ਉਪਰੋਕਤ ਸਮੂਹ ਦੁਆਰਾ ਪਟੇ 'ਤੇ ਜ਼ਮੀਨ ਲੈਣ ਦਾ ਰੁਝਾਨ ਤਾਂ ਵਧਿਆ ਹੈ ਪਰ ਪਟੇ 'ਤੇ ਜ਼ਮੀਨ ਦੇਣ ਦੇ ਰੁਝਾਨ ਵਿੱਚ ਕਮੀ ਹੈ। ਗੁਜਰਾਤ, ਹਰਿਆਣਾ, ਮੱਧ ਪ੍ਰਦੇਸ਼, ਰਾਜਸਥਾਨ ਆਦਿ ਅਜੇਹੇ ਰਾਜ ਹਨ ਜਿੱਥੇ ਭੂਮੀ ਹੀਣ ਸੀਮਾਂਤ ਅਤੇ ਛੋਟੀਆਂ ਜੋਤਾਂ ਵਾਲੇ ਪਰਿਵਾਰਾਂ ਦੇ ਮਾਮਲੇ ਵਿੱਚ ਪਟੇ 'ਤੇ ਜ਼ਮੀਨ ਲੈਣ ਅਤੇ ਦੇਣ ਦੇ ਦੋਹਾਂ ਹੀ ਮਾਮਲਿਆਂ ਵਿੱਚ ਵਾਧੇ ਦਾ ਰੁਝਾਨ ਦੇਖਿਆ ਜਾ ਸਕਦਾ ਹੈ। ਮਹਾਂਰਾਸ਼ਟਰ ਅਤੇ ਪੰਜਾਬ ਦੇ ਅਜੇਹੇ ਰਾਜ ਹਨ ਜਿੱਥੇ ਉਪਰੋਕਤ ਪਰਿਵਾਰਾਂ ਵਿੱਚ ਪਟੇ 'ਤੇ ਜ਼ਮੀਨ ਲੈਣ ਦੇ ਰੁਝਾਨ ਵਿੱਚ ਤਾਂ ਕਮੀ ਆਈ ਹੈ ਪਰ ਪਟੇ 'ਤੇ ਜ਼ਮੀਨ ਦੇਣ ਦੇ ਰੁਝਾਨ ਵਿੱਚ ਵਾਧਾ ਹੋਇਆ ਹੈ। ਕੁੱਲ ਭਾਰਤ ਦੇ ਪੱਧਰ 'ਤੇ ਦੇਖੀਏ ਤਾਂ ਉਪਰੋਕਤ ਪਰਿਵਾਰਾਂ ਵਿੱਚ ਪਟੇ 'ਤੇ ਜ਼ਮੀਨ ਲੈਣ ਦੇ ਰੁਝਾਨ ਵਿੱਚ ਇਸ ਅਰਸੇ ਦੌਰਾਨ ਲਗਭਗ 4% ਦਾ ਵਾਧਾ ਹੋਇਆ ਹੈ ਜਦੋਂ ਕਿ ਪਟੇ 'ਤੇ ਜ਼ਮੀਨ ਦੇਣ ਦੇ ਮਾਮਲੇ ਵਿੱਚ ਕਮੀ ਲਗਭਗ 2% ਦੀ ਕਮੀ ਆਈ ਹੈ।



**ਸਾਰਣੀ 55**

**ਉਲਟ ਪਟੇਦਾਰੀ: ਪਟੇਦਾਰੀ ਮੰਡੀ ਵਿੱਚ ਬੇਜ਼ਮੀਨੇ, ਸੀਮਾਂਤ ਅਤੇ ਛੋਟੀਆਂ ਜੋਤਾਂ ਵਾਲੇ ਪਰਿਵਾਰਾਂ ਦੀ ਸ਼ਮੂਲੀਅਤ ਦਾ ਪੱਧਰ**

ਰਾਜ 1971-72 ਤੋਂ 1991-92

| ਰਾਜ | 1971-72 ਪਟੇ 'ਤੇ ਲਈ ਜ਼ਮੀਨ (00 ਹੈਕਟੇਅਰ) | 1971-72 ਪਟੇ 'ਤੇ ਦਿੱਤੀ ਦਿੱਤੀ ਜ਼ਮੀਨ (00 ਹੈਕਟੇਅਰ) | 1971-72 ਪਟੇ 'ਤੇ ਲਈ ਜ਼ਮੀਨ ਦਾ %ਹਿੱਸਾ | 1971-72 ਪਟੇ 'ਤੇ ਦਿੱਤੀ ਜ਼ਮੀਨ ਦਾ %ਹਿੱਸਾ | 1991-92 ਪਟੇ 'ਤੇ ਲਈ ਜ਼ਮੀਨ (00 ਹੈਕਟੇਅਰ) | 1991-92 ਪਟੇ 'ਤੇ ਦਿੱਤੀ ਜ਼ਮੀਨ (00 ਹੈਕਟੇਅਰ) | 1991-92 ਪਟੇ 'ਤੇ ਲਈ ਜ਼ਮੀਨ ਦਾ %ਹਿੱਸਾ | 1991-92 ਪਟੇ 'ਤੇ ਦਿੱਤੀ ਜ਼ਮੀਨ ਦਾ %ਹਿੱਸਾ |
|---|---|---|---|---|---|---|---|---|
| (1) | (2) | (3) | (4) | (5) | (6) | (7) | (8) | (9) |
| ਆਂਧਰਾ ਪ੍ਰਦੇਸ਼ | 5,831 | 2,857 | 42.93 | 30.92 | 6,969 | 2,396 | 82.52 | 64.17 |
| ਅਸਾਮ | 6,172 | 750 | 95.26 | 44.67 | 1,804 | 402 | 95.04 | 58.69 |
| ਬਿਹਾਰ | 10,393 | 2,190 | 88.06 | 44.23 | 3,118 | 981 | 95.03 | 41.50 |
| ਗੁਜਰਾਤ | 2,286 | 507 | 64.94 | 26.23 | 2,571 | 940 | 90.31 | 38.68 |
| ਹਰਿਆਣਾ | 3,418 | 230 | 63.21 | 14.79 | 4,074 | 4,234 | 28.76 | 64.06 |
| ਜੰਮੂ ਕਸ਼ਮੀਰ | 396 | 129 | 66.00 | 75.88 | 166 | - | 96.51 | 70.71 |
| ਕਰਨਾਟਕ | 10,998 | 2,130 | 65.74 | 30.33 | 4,187 | 1,459 | 58.47 | 19.49 |
| ਕੇਰਲਾ | 884 | 212 | 90.11 | 65.63 | 262 | - | 8213 | - |
| ਮੱਧ ਪ੍ਰਦੇਸ਼ | 8,227 | 1,004 | 58.81 | 19.20 | 9,084 | 1,783 | 75.86 | 28.94 |

| | | | | | | | | |
|---|---|---|---|---|---|---|---|---|
| ਮਹਾਂਰਾਸ਼ਟਰ | 5,563 | 1,067 | 28.55 | 16.10 | 4,734 | 1,638 | 59.56 | 24.49 |
| ਉੜੀਸਾ | 4,731 | 1,845 | 82.29 | 59.07 | 4,484 | 1,736 | 91.77 | 75.02 |
| ਪੰਜਾਬ | 5,228 | 693 | 64.41 | 16.56 | 1,767 | 810 | 42.41 | 32.36 |
| ਰਾਜਸਥਾਨ | 4,324 | 428 | 59.16 | 7.81 | 5,147 | 709 | 57.37 | 10.99 |
| ਤਾਮਿਲਨਾਡੂ | 5,494 | 3,032 | 91.31 | 25.15 | 3,900 | 1,745 | 86.91 | 64.57 |
| ਉੱਤਰ ਪ੍ਰਦੇਸ਼ | 19,351 | 4,358 | 88.34 | 46.83 | 16,767 | 4,158 | 91.37 | 49.30 |
| ਪੱਛਮੀ ਬੰਗਾਲ | 11,691 | 1,787 | 94.58 | 51.57 | 5,029 | 1,145 | 97.20 | 60.45 |
| ਕੁੱਲ ਭਾਰਤ | 9,874 | 2,521 | 67.03 | 34.55 | 74,772 | 19,497 | 71.27 | 32.44 |

ਸ੍ਰੋਤ—ਐੱਨ.ਐੱਸ.ਐੱਸ.ਓ ਰਿਪੋਰਟ ਨੰ:215 ਅਤੇ 399



**ਸਾਰਣੀ 56**

**ਪਟੇ 'ਤੇ ਲਈਆਂ ਕੁੱਲ ਜੋਤਾਂ ਵਿੱਚ ਵੱਡੇ ਅਤੇ ਸੀਮਾਂਤ ਕਿਸਾਨਾਂ ਦਾ ਹਿੱਸਾ**

(ਪ੍ਰਤੀਸ਼ਤ)

| | ਵੱਡੇ ਕਿਸਾਨ | | ਸੀਮਾਂਤ ਕਿਸਾਨ | | ਸਾਰੇ ਵਰਗ | |
|---|---|---|---|---|---|---|
| ਰਾਜ | 1981-82 | 1991-92 | 1981-82 | 1991-92 | 1981-82 | 1991-92 |
| ਆਂਧਰਾ ਪ੍ਰਦੇਸ਼ | 3.1 | 1.3 | 39.6 | 43.8 | 100 | 100 |
| ਅਸਾਮ | 0.2 | 1.5 | 42.3 | 55.3 | 100 | 100 |
| ਬਿਹਾਰ | 0.1 | 0.4 | 61.3 | 77.9 | 100 | 100 |
| ਗੁਜਰਾਤ | 6.2 | 0.8 | 58.4 | 39.4 | 100 | 100 |
| ਹਰਿਆਣਾ | 4.0 | 19.0 | 15.1 | 13.3 | 100 | 100 |
| ਕਰਨਾਟਕ | 5.0 | 2.9 | 21.0 | 33.9 | 100 | 100 |
| ਕੇਰਲਾ | 0.3 | 0.1 | 92.5 | 87.1 | 100 | 100 |
| ਮੱਧ ਪ੍ਰਦੇਸ਼ | 1.6 | 3.0 | 23.2 | 28.7 | 100 | 100 |
| ਮਹਾਂਰਾਸ਼ਟਰ | 7.6 | 5.3 | 39.7 | 35.5 | 100 | 100 |
| ਉੜੀਸਾ | 0.5 | 0.1 | 48.1 | 52.2 | 100 | 100 |
| ਪੰਜਾਬ | 5.2 | 5.1 | 31.0 | 29.2 | 100 | 100 |
| ਰਾਜਸਥਾਨ | 6.7 | 11.2 | 22.2 | 34.0 | 100 | 100 |
| ਤਾਮਿਲਨਾਡੂ | 0.3 | 0.3 | 75.0 | 70.8 | 100 | 100 |
| ਉੱਤਰ ਪ੍ਰਦੇਸ਼ | 0.3 | 0.4 | 51.3 | 55.5 | 100 | 100 |
| ਪੱਛਮੀ ਬੰਗਾਲ | 0.2 | 0.6 | 74.3 | 74.7 | 100 | 100 |
| ਕੁੱਲ ਭਾਰਤ | 1.4 | 2.0 | 52.9 | 53.2 | 100 | 100 |

ਸ੍ਰੋਤ — ਇਕਨਾਮਿਕ ਐਂਡ ਪੁਲੀਟੀਕਲ ਵੀਕਲੀ (17 ਜੁਲਾਈ 2004, ਪੰਨਾ 3274)

**ਸਾਰਣੀ 57**

**ਪਟੇ 'ਤੇ ਲਏ ਕੁੱਲ ਰਕਬੇ ਵਿੱਚ ਵੱਡੇ ਅਤੇ ਸੀਮਾਂਤ ਕਿਸਾਨਾਂ ਦਾ ਹਿੱਸਾ**

(ਪ੍ਰਤੀਸ਼ਤ)

| | ਵੱਡੇ ਕਿਸਾਨ | | ਸੀਮਾਂਤ ਕਿਸਾਨ | | ਸਮੇਂ ਵਰਗ | |
|---|---|---|---|---|---|---|
| **ਰਾਜ** | **1981-82** | **1991-92** | **1981-82** | **1991-92** | **1981-82** | **1991-92** |
| ਆਂਧਰਾ ਪ੍ਰਦੇਸ਼ | 13.2 | 13.4 | 12.7 | 19.6 | 100 | 100 |
| ਅਸਾਮ | 1.7 | 18.7 | 18.1 | 26.9 | 100 | 100 |
| ਬਿਹਾਰ | 0.0 | 0.0 | 30.7 | 45.9 | 100 | 100 |
| ਗੁਜਰਾਤ | 40.3 | 1.1 | 7.9 | 7.4 | 100 | 100 |
| ਹਰਿਆਣਾ | 13.7 | 64.7 | 3.8 | 1.0 | 100 | 100 |
| ਕਰਨਾਟਕ | 16.1 | 18.7 | 3.6 | 7.0 | 100 | 100 |
| ਕੇਰਲਾ | 13.0 | 6.4 | 57.8 | 38.9 | 100 | 100 |
| ਮੱਧ ਪ੍ਰਦੇਸ਼ | 5.7 | 8.4 | 4.1 | 8.3 | 100 | 100 |
| ਮਹਾਂਰਾਸ਼ਟਰ | 26.4 | 30.9 | 3.2 | 4.0 | 100 | 100 |
| ਉੜੀਸਾ | 33.9 | 0.1 | 17.2 | 25.8 | 100 | 100 |
| ਪੰਜਾਬ | 18.2 | 22.4 | 2.6 | 5.7 | 100 | 100 |
| ਰਾਜਸਥਾਨ | 32.8 | 45.2 | 2.8 | 7.0 | 100 | 100 |
| ਤਾਮਿਲਨਾਡੂ | 3.3 | 3.7 | 34.2 | 28.7 | 100 | 100 |
| ਉੱਤਰ ਪ੍ਰਦੇਸ਼ | 6.0 | 2.7 | 21.5 | 26.6 | 100 | 100 |
| ਪੱਛਮੀ ਬੰਗਾਲ | 12.1 | 0.0 | 31.4 | 50.7 | 100 | 100 |
| ਕੁੱਲ ਭਾਰਤ | 13.5 | 20.9 | 15.6 | 16.3 | 100 | 100 |

**ਸ੍ਰੋਤ**—ਇਕਨਾਮਿਕ ਐਂਡ ਪੁਲੀਟੀਕਲ ਵੀਕਲੀ (17 ਜੁਲਾਈ 2004, ਪੰਨਾ 3274)

**ਸਾਰਣੀ 58**

**ਪਟੇ 'ਤੇ ਲਈ ਜ਼ਮੀਨ ਦੇ ਸੰਕੇਦਰਣ ਦਾ ਗਿੰਨੀ ਸੂਚਕ ਅੰਕ**

| **ਰਾਜ** | **1981-82** | **1991-92** |
|---|---|---|
| ਆਂਧਰਾ ਪ੍ਰਦੇਸ਼ | 0.53 | 0.41 |
| ਅਸਾਮ | 0.30 | 0.45 |
| ਬਿਹਾਰ | 0.56 | 0.43 |
| ਗੁਜਰਾਤ | 0.64 | 0.49 |
| ਹਰਿਆਣਾ | 0.42 | 0.54 |
| ਕਰਨਾਟਕ | 0.44 | 0.54 |
| ਕੇਰਲਾ | 0.71 | 0.65 |
| ਮੱਧ ਪ੍ਰਦੇਸ਼ | 0.45 | 0.41 |
| ਮਹਾਂਰਾਸ਼ਟਰ | 0.51 | 0.55 |
| ਉੜੀਸਾ | 0.50 | 0.34 |
| ਪੰਜਾਬ | 0.51 | 0.43 |
| ਰਾਜਸਥਾਨ | 0.52 | 0.52 |
| ਤਾਮਿਲਨਾਡੂ | 0.68 | 0.57 |
| ਉੱਤਰ ਪ੍ਰਦੇਸ਼ | 0.51 | 0.41 |
| ਪੱਛਮੀ ਬੰਗਾਲ | 0.60 | 0.35 |
| ਕੁੱਲ ਭਾਰਤ | 0.63 | 0.56 |

**ਸ੍ਰੋਤ —** ਇਕਨਾਮਿਕ ਐਂਡ ਪੁਲੀਟੀਕਲ ਵੀਕਲੀ (17 ਜੁਲਾਈ 2004, ਪੰਨਾ 3275)

**ਸਾਰਣੀ 59**

**ਵੱਡੇ ਕਿਸਾਨਾਂ ਵਿੱਚ ਨਿਸ਼ਚਿਤ ਨਕਦੀ 'ਤੇ ਪਟੇਦਾਰੀ ਦੇ ਰੁਝਾਨ ਵਿੱਚ ਵਾਧਾ**

ਕੁੱਲ ਭਾਰਤ

| ਨਿਸ਼ਚਿਤ ਨਕਦੀ 'ਤੇ ਪਟੇਦਾਰੀ | 1981-82 | 1991-92 |
|---|---|---|
| ਕੁੱਲ ਪਟੇਦਾਰੀ ਜੋਤਾਂ ਵਿੱਚ ਨਿਸ਼ਚਿਤ ਨਕਦੀ ਅਧੀਨ ਪਟੇਦਾਰ ਜੋਤਾਂ ਦਾ ਪ੍ਰਤੀਸ਼ਤ | 18.99 (11.80) | 47.54 (23.23) |
| ਕੁੱਲ ਪਟੇਦਾਰੀ ਰਕਬੇ ਵਿੱਚ ਨਿਸ਼ਚਿਤ ਨਕਦੀ ਅਧੀਨ ਪਟੇਦਾਰੀ 'ਤੇ ਰਕਬੇ ਦਾ ਪ੍ਰਤੀਸ਼ਤ | 11.26 (10.86) | 35.49 (18.97) |
| ਨਿਸ਼ਚਿਤ ਨਕਦੀ ਅਧੀਨ ਪਟੇਦਾਰ ਜੋਤਾਂ ਵਿੱਚ ਵੱਡੇ ਕਿਸਾਨਾਂ ਦਾ ਪ੍ਰਤੀਸ਼ਤ ਹਿੱਸਾ | 2.46 (100) | 4.10 (100) |

| | | |
|---|---|---|
| ਨਿਸ਼ਚਿਤ ਨਕਦੀ ਅਧੀਨ | 13.96 | 39.06 |
| ਪਟੇ 'ਤੇ ਲਏ ਕੁੱਲ ਰਕਬੇ ਵਿੱਚ ਵੱਡੇ ਕਿਸਾਨਾਂ ਦਾ ਹਿੱਸਾ | (100) | (100) |

ਬਰੈਕਟਾਂ ਵਿੱਚ ਦਿੱਤੇ ਅੰਕ ਸਭ ਤਰ੍ਹਾਂ ਦੇ ਕਿਸਾਨਾਂ 'ਤੇ ਲਾਗੂ ਪ੍ਰਤੀਸ਼ਤ ਨੂੰ ਦਰਸਾਉਂਦੇ ਹਨ।

**ਸ੍ਰੋਤ —** ਇਕਨਾਮਿਕ ਐਂਡ ਪੁਲੀਟੀਕਲ ਵੀਕਲੀ (17 ਜੁਲਾਈ 2004, ਪੰਨਾ 3275)

ਨੈਸ਼ਨਲ ਸੈਂਪਲ ਸਰਵੇ ਜਥੇਬੰਦੀ ਦੇ 48ਵੇਂ ਰਾਉਂਡ ਅਨੁਸਾਰ ਭਾਰਤ ਵਿੱਚ 1991-92 ਵਿੱਚ ਭਾਰਤ ਦੇ ਪੇਂਡੂ ਖੇਤਰ ਵਿੱਚ ਵਾਹੀ ਅਧੀਨ ਕੁੱਲ ਰਕਬੇ 'ਚੋਂ ਲਗਭਗ ਸਿਰਫ 8.3% ਰਕਬਾ ਹੀ ਪਟੇਦਾਰੀ ਅਧੀਨ ਸੀ ਜੋ ਕਿ 10.27 ਮਿਲੀਅਨ ਜੋਤਾਂ ਵਿੱਚ ਵੰਡਿਆ ਹੋਇਆ ਸੀ, ਇਹ ਜੋਤਾਂ ਉਸ ਸਮੇਂ ਕੁੱਲ ਵਾਹੀ ਅਧੀਨ ਜੋਤਾਂ ਦਾ ਸਿਰਫ 11 ਫੀਸਦੀ ਬਣਦੀਆਂ ਸਨ। ਉਪਰੋਕਤ 8.3% ਪਟੇਦਾਰੀ ਅਧੀਨ ਰਕਬੇ 'ਚੋਂ ਸੀਮਾਤ ਕਿਸਾਨਾਂ ਕੋਲ ਸਿਰਫ 16.3% ਹੀ ਸੀ ਜਦੋਂ ਕਿ 42.9% ਰਕਬੇ 'ਤੇ ਧਨੀ ਕਿਸਾਨ ਕਾਬਜ਼ ਸਨ (ਸਾਰਨੀ 54) 1992 ਵਿੱਚ ਵਾਹੀ ਅਧੀਨ ਕੁੱਲ ਜੋਤਾਂ ਵਿੱਚ 81.98% ਜੋਤਾਂ ਪੂਰੀ ਤਰ੍ਹਾਂ ਮਾਲਕੀ ਵਾਲੀਆਂ ਅਤੇ ਖੁਦ ਕਾਸ਼ਤ ਜੋਤਾਂ ਸਨ, ਜਦੋਂ ਕਿ ਪੂਰੀ ਤਰ੍ਹਾਂ ਪਟੇ 'ਤੇ ਲਈਆਂ ਗਈਆਂ ਜੋਤਾਂ ਕੁੱਲ ਜੋਤਾਂ ਦਾ ਮਹਿਜ 3.85% ਬਣਦੀਆਂ ਸਨ।(ਸਾਰਨੀ 53)।ਅਜ਼ਾਦੀ ਵੇਲ਼ੇ ਕੁੱਲ ਵਾਹੀ ਅਧੀਨ ਰਕਬੇ ਦਾ 35.7% ਪਟੇਦਾਰੀ ਅਧੀਨ ਸੀ ਜੋ ਕਿ 1991-92 ਵਿੱਚ 8.3% ਰਹਿ ਗਿਆ। ਇਸ ਤੋਂ ਭਾਰਤ ਵਿੱਚ ਮੁਜ਼ਾਰੇ ਕਿਸਾਨਾਂ ਦੀ ਸੰਖਿਆ ਦਾ ਅੰਦਾਜਾ ਲਗਾਇਆ ਜਾ ਸਕਦਾ ਹੈ। ਸਾਡੇ ਨਰੋਦਨਿਕਾਂ ਮੁਤਾਬਕ ਭਾਰਤ ਦੇ ਨਵ ਜ਼ਮਹੂਰੀ ਇਨਕਲਾਬ ਦਾ ਧੁਰਾ ਜ਼ਰਈ ਇਨਕਲਾਬ ਹੈ।' ਬੇਜ਼ਮੀਨੇ ਮੁਜ਼ਾਰੇ ਕਿਸਾਨ ਜਿਸ ਦੀ ਮੁੱਖ ਤਾਕਤ ਹੋਣਗੇ। "ਜ਼ਮੀਨ ਹਲਵਾਹਕ ਦੀ" ਇਹ ਨਾਹਰਾ ਹੋਵੇਗਾ ਭਾਰਤ ਦੇ ਜ਼ਰਈ ਇਨਕਲਾਬ ਦਾ ਕੇਂਦਰੀ ਨਾਹਰਾ ਹੋਵੇਗਾ।ਭਾਰਤ ਵਿੱਚ ਅਜ਼ਾਦੀ ਤੋਂ ਬਾਅਦ ਦੇ ਦਹਾਕਿਆਂ ਵਿੱਚ ਮਾਲਕ ਕਿਸਾਨਾਂ ਦੀ ਸੰਖਿਆ ਵਿੱਚ ਤੇਜ਼ ਵਾਧਾ, ਅਤੇ ਮੁਜ਼ਾਰੇ ਕਿਸਾਨਾਂ ਦੀ ਸੰਖਿਆ ਵਿੱਚ ਤੇਜ਼ ਰਫਤਾਰ ਕਮੀ, ਸਾਡੇ ਨਰੋਦਨਿਕਾਂ ਲਈ ਇੱਕ ਦੁਖਦਾਈ ਖ਼ਬਰ, ਕਿਉਂ ਹੁਣ "ਜ਼ਮੀਨ ਹਲਵਾਹਕ ਦੀ" ਦੇ ਨਾਹਰੇ ਦੇ ਇਰਦ ਗਿਰਦ "ਬੇਜ਼ਮੀਨੇ ਕਿਸਾਨਾਂ" ਦੀ ਲਾਮਬੰਦੀ ਜ਼ਰੀਏ ਭਾਰਤ ਦੀ ਰਾਜਸੱਤਾ 'ਤੇ ' ਕਾਬਜ਼' ਹੋਣ ਦੀ ਇਹਨਾਂ ਦੀ ਹਸਰਤ , ਮਹਿਜ ਇੱਕ ਭੋਲ਼ਾ ਸੁਪਨਾ ਬਣ ਕੇ ਰਹਿ ਗਈ ਹੈ, ਕਿਉਂਕਿ ਜਦੋਂ ਇੱਥੇ ਬੇਜ਼ਮੀਨੇ ਮੁਜ਼ਾਰੇ ਕਿਸਾਨ ਹੀ ਨਹੀਂ ਰਹੇ ਤਾਂ ਫਿਰ 'ਜ਼ਮੀਨ ਹਲਵਾਹਕ ਦੀ ' ਦੇ ਨਾਹਰੇ 'ਤੇ 'ਲਮਕਵਾਂ ਲੋਕ ਯੁੱਧ' ਕੌਣ ਲੜੇਗਾ ? ਪਰ ਕਿਸਾਨਾਂ ਨਾਲ ਸਾਡੇ ਨਰੋਦਨਿਕਾਂ ਦਾ ਖਾਸਾ ਹੀ ਮੋਹ ਹੈ। ਕਿਸਾਨ ਚਾਹੇ ਮੁਜ਼ਾਰੇ ਹੋਣ ਭਾਵੇਂ ਮਾਲਕ, ਇਸ ਨਾਲ ਇਹਨਾਂ ਨੂੰ ਕੋਈ ਫਰਕ ਨਹੀਂ ਪੈਂਦਾ। ਮੁਜ਼ਾਰੇ ਕਿਸਾਨਾਂ ਲਈ ਜ਼ਮੀਨ ਦੀ ਲੜਾਈ ਲੜਨ ਦੇ ਜੇਕਰ ਭਾਰਤ ਵਿੱਚ ਜ਼ਮੀਨ ਹੀ ਨਹੀਂ ਰਹੀ ਤਾਂ ਕੀ ਹੋਇਆ, ਮਾਲਕ ਕਿਸਾਨਾਂ ਦੇ ਮੁਨਾਫੇ ਵਧਾਉਣ ਦੀ ਲੜਾਈ ਤਾਂ ਇਹ ਲੜ ਹੀ ਸਕਦੇ ਹਨ ਅਤੇ ਇਸੇ ਧੰਦੇ ਵਿੱਚ ਅੱਜ ਸਾਡੇ ਵੱਖ-ਵੱਖ ਵੰਨਗੀਆਂ ਦੇ ਨਰੋਦਨਿਕ ਕੁੱਝ ਜੋਸ਼ ਖਰੋਸ਼ ਨਾਲ ਤੇ ਕੁੱਝ ਥੱਕੇ ਹਾਰੇ ਤਰੀਕੇ ਨਾਲ ਰੁੱਝੇ ਹੋਏ ਹਨ।

**(6) ਪੇਂਡੂ ਭਾਰਤ ਵਿੱਚ ਬਿਜਲੀਕਰਨ** ਬਿਜਲੀਕਰਨ ਅਰਥਚਾਰੇ ਵਿੱਚ ਹੋਏ



ਪੈਦਾਵਾਰੀ ਤਾਕਤਾਂ ਦੇ ਵਿਕਾਸ ਦਾ ਇੱਕ ਹੋਰ ਅਹਿਮ ਸੂਚਕ ਹੈ।ਅਜ਼ਾਦੀ ਤੋਂ ਬਾਅਦ ਭਾਰਤ ਦੇ ਪੇਂਡੂ ਖੇਤਰ ਵਿੱਚ ਬਿਜਲੀਕਰਨ ਵਿੱਚ ਲਗਾਤਾਰ ਤਿੱਖੇ ਵਾਧੇ ਦਾ ਰੁਝਾਨ ਦੇਖਿਆ ਜਾ ਸਕਦਾ ਹੈ। ਹੇਠ ਦਿੱਤੇ ਅੰਕੜੇ ਇਸ ਰੁਝਾਨ ਦੀ ਨਿਸ਼ਾਨਦੇਹੀ ਕਰਦੇ ਹਨ :

**ਸਾਰਣੀ 60**

ਪੇਂਡੂ ਭਾਰਤ ਵਿੱਚ ਬਿਜਲੀਕਰਨ

| ਸਾਲ | ਬਿਜਲੀਕਰਨ ਹੋਏ ਪਿੰਡ | |
|---|---|---|
| | ਗਿਣਤੀ | ਕੁੱਲ ਪਿੰਡਾਂ ਦੀ ਗਿਣਤੀ ਦੇ ਪ੍ਰਤੀਸ਼ਤ ਵਜੋਂ |
| 1950-51 | 3,061 | 0.5 |
| 1955-56 | 7,294 | 1.3 |
| 1960-61 | 21,754 | 3.8 |
| 1965-66 | 45,148 | 7.8 |
| 1968-69 | 73,739 | 12.8 |
| 1970-71 | 1,06,774 | 18.5 |
| 1973-74 | 1,56,729 | 27.2 |
| 1977-78 | 2,16,863 | 37.6 |
| 1978-79 | 2,32,770 | 40.4 |
| 1979-80 | 2,49,799 | 43.4 |
| 1979-81 | 2,72,625 | 47.3 |
| 1981-82 | 2,96,511 | 51.5 |
| 1982-83 | 3,23,881 | 56.2 |
| 1983-84 | 3,47,561 | 60.3 |
| 1984-85 | 3,70,332 | 64.2 |
| 1985-86 | 3,90,294 | 67.7 |
| 1986-87 | 4,14,895 | 71.2 |
| 1987-88 | 4,35,653 | 75.2 |
| 1988-89 | 4,55,491 | 78.4 |
| 1989-90 | 4,70,580 | 81.3 |
| 1990-91 | 4,78,966 | 82.7 |
| 31 ਮਾਰਚ 2003 | 4,92, 325 | 83.8 |

ਸ੍ਰੋਤ—IEIY 1991-92 ਅਤੇ ਪੰਜਾਬ ਸਰਕਾਰ ਦਾ ਅੰਕੜਾਸਾਰ 2004

ਸਾਰਣੀ 60 ਤੋਂ ਦੇਖਿਆ ਜਾ ਸਕਦਾ ਹੈ ਕਿ 1950-51 ਵਿੱਚ ਭਾਰਤ ਦੇ ਸਿਰਫ 3061 ਪਿੰਡਾਂ ਦਾ ਹੀ ਬਿਜਲੀਕਰਨ ਹੋਇਆ ਸੀ ਜੋ ਕਿ ਉਸੇ ਸਮੇਂ ਭਾਰਤ ਦੇ ਕੁੱਲ ਪਿੰਡਾਂ ਦਾ 0.5 ਫੀਸਦੀ ਬਣਦੇ ਸਨ। ਮਾਰਚ 2003 ਵਿੱਚ ਬਿਜਲੀਕ੍ਰਿਤ ਹੋਏ ਪਿੰਡ ਵਧ ਕੇ 4,92,325 ਹੋ ਗਏ ਜੋ ਕਿ ਕੁੱਲ ਪਿੰਡਾਂ ਦਾ 83.8 ਫੀਸਦੀ ਬਣਦੇ ਹਨ। ਇਸ ਤਰਾਂ ਦੇਖਿਆ ਜਾ ਸਕਦਾ ਹੈ ਕਿ ਅਜ਼ਾਦੀ ਤੋਂ ਬਾਅਦ 1950-51 ਤੋਂ 2003 ਤੱਕ ਭਾਰਤ ਦੇ ਬਿਜਲੀਕ੍ਰਿਤ ਹੋਏ ਪਿੰਡਾਂ ਵਿੱਚ ਲਗਭਗ 160 ਗੁਣਾ ਵਾਧਾ ਹੋਇਆ ਹੈ।

**ਸਾਰਣੀ 61**

ਭਾਰਤ ਵਿੱਚ ਪੇਂਡੂ ਬਿਜਲੀਕ੍ਰਿਤ ਦੀ ਪ੍ਰਗਤੀ ਰਾਜ ਵਾਰ 31 ਮਾਰਚ 2003

| ਰਾਜ | ਬਿਜਲੀਕ੍ਰਿਤ ਕੀਤੇ ਗਏ ਪੰਪਿੰਗ ਸੈੱਟ ਅਤੇ ਟਿਊਬਵੈਲਾਂ ਦੀ ਗਿਣਤੀ | ਆਬਾਦ ਪਿੰਡਾਂ ਦੀ ਸੰਖਿਆ (1991) | ਬਿਜਲੀਕ੍ਰਿਤ ਹੋਏ ਪਿੰਡਾ ਦੀ ਗਿਣਤੀ | ਬਿਜਲੀਕ੍ਰਿਤ ਹੋਏ ਪਿੰਡਾਂ ਦਾ ਕੁੱਲ ਪਿੰਡਾਂ ਨਾਲ ਪ੍ਰਤੀਸ਼ਤਤਾ |
|---|---|---|---|---|
| 0 | 1 | 2 | 3 | 4 |
| (ੳ)ਰਾਜ | | | | |
| ਆਂਧਰਾ ਪ੍ਰਦੇਸ਼ | 2249894 | 26586 | 26565 | 100.0 |
| ਅਰੁਨਾਚਲ ਪ੍ਰਦੇਸ਼ | - | 3649 | 2316 | 63.5 |
| ਆਸਾਮ | 3675 | 24685 | 19039 | 77.1 |
| ਬਿਹਾਰ | 277085 | 67513 | 48048 | 71.2 |
| ਛੱਤੀਸਗੜ੍ਹ | 90519 | 19720 | 18321 | 92.9 |
| ਗੋਆ | 7206 | 360 | 360 | 100.0 |
| ਗੁਜਰਾਤ | 764564 | 18028 | 17940 | 100.0 |
| ਹਰਿਆਣਾ | 435537 | 6759 | 6759 | 100.0 |
| ਹਿਮਾਚਲ ਪ੍ਰਦੇਸ਼ | 7389 | 16997 | 16890 | 99.4 |
| ਜੰਮੂ ਅਤੇ ਕਸ਼ਮੀਰ | 9123 | 6477(+) | 6300 | 91.3 |
| ਝਾਰਖੰਡ | - | - | - | - |
| ਕਰਨਾਟਕ | 11402209 | 27066 | 26767 | 98.9 |
| ਕੇਰਲਾ | 417640 | 1384 | 1384 | 100.0 |
| ਮੱਧ ਪ੍ਰਦੇਸ਼ | 1320923 | 51806 | 50400 | 97.3 |
| ਮਹਾਂਰਾਸ਼ਟਰ | 2417075 | 40412 | 40351 | 100.0 |
| ਮਨੀਪੁਰ | 45 | 2182 | 2007 | 92.0 |
| ਮੇਘਾਲਿਆ | 65 | 5484 | 2757 | 50.3 |
| ਮੀਜ਼ੋਰਮ | - | 698 | 691 | 99.0 |
| ਨਾਗਾਲੈਂਡ | 176 | 1216 | 1216 | 100.0 |
| ਉੜੀਸਾ | 74625 | 46989 | 37307 | 79.4 |
| ਪੰਜਾਬ | 835651 | 12428 | 12428 | 100.0 |
| ਰਾਜਸਥਾਨ | 678466 | 37889 | 36885 | 97.4 |
| ਸਿੱਕਮ | - | 447($) | 405 | 100.0 |
| ਤਾਮਿਲਨਾਡੂ | 1793948 | 15822 | 15822 | 100.0 |
| ਤਰਿਪੁਰਾ | 2757 | 855 | 817 | 95.6 |
| ਉੱਤਰ ਪ੍ਰਦੇਸ਼ | 835642 | 97122 | 55230 | 56.9 |
| ਉਤਰਾਂਚਲ | 17007 | 15681 | 12863 | 82.6 |
| ਪੱਛਮੀ ਬੰਗਾਲ | 112322 | 37910 | 31367 | 82.7 |
| (ਅ) ਸੰਘ ਰਾਜ ਖੇਤਰ | | | | |
| ਅੰਡੇਮਾਨ ਤੇ ਨਿਕੋਬਾਰ | 1 | 504 | 501 | 100.0 |
| ਚੰਡੀਗੜ੍ਹ | 623 | 25 | 25 | 100.0 |
| ਦਾਦਰਾ ਤੇ ਨਗਰ ਹਵੇਲੀ | 953 | 71 | 71 | 100.0 |
| ਦਿੱਲੀ | 25883 | 199 | 199 | 100.0 |
| ਲਕਸ਼ਦੀਪ | - | 7 | 7 | 100.0 |
| ਪਾਂਡੀਚਰੀ | 10418 | 263 | 263 | 100.0 |
| ਦਮਨ ਤੇ ਦਿਓ | 1006 | 24 | 24 | 100.0 |
| **ਭਾਰਤ** | **13792427** | **587258** | **492325** | **83.8** |

ਸ੍ਰੋਤ—ਪੰਜਾਬ ਦਾ ਅੰਕੜਾ ਸਾਰ 2004 ਪੰਨਾ 273

ਸਾਰਣੀ 61 ਤੋਂ ਦੇਖਿਆ ਜਾ ਸਕਦਾ ਹੈ ਕਿ ਆਂਧਰਾ ਪ੍ਰਦੇਸ਼, ਗੋਆ, ਗੁਜਰਾਤ, ਹਰਿਆਣਾ, ਕੇਰਲਾ, ਮਹਾਂਰਾਸ਼ਟਰ, ਨਾਗਾਲੈਂਡ, ਪੰਜਾਬ, ਸਿੱਕਮ, ਤਾਮਿਲਨਾਡੂ ਆਦਿ ਅਜੇਹੇ ਰਾਜ ਹਨ ਜਿੱਥੇ ਪਿੰਡਾਂ ਦਾ ਬਿਜਲੀਕਰਨ ਮੁਕੰਮਲ ਹੋ ਚੁੱਕਾ ਹੈ। ਛੱਤੀਸਗੜ੍ਹ, ਹਿਮਾਚਲ ਪ੍ਰਦੇਸ਼, ਜੰਮੂ ਅਤੇ ਕਸ਼ਮੀਰ, ਕਰਨਾਟਕ, ਮੱਧ ਪ੍ਰਦੇਸ਼, ਮਨੀਪੁਰ, ਮਿਜ਼ੋਰਮ, ਰਾਜਸਥਾਨ, ਤਰਿਪੁਰਾ ਆਦਿ ਅਜੇਹੇ ਰਾਜ ਹਨ ਜਿੱਥੇ ਪਿੰਡਾਂ ਦਾ ਬਿਜਲੀਕਰਨ ਲਗਭਗ ਮੁਕੰਮਲ ( 90% ਤੋਂ ਵਧੇਰੇ) ਹੋ ਚੁੱਕਾ ਹੈ। ਉੱਤਰ ਪ੍ਰਦੇਸ਼, ਮੇਘਾਲਿਆ ਆਦਿ ਕੁੱਝ ਇੱਕ ਰਾਜ ਹੀ ਅਜਿਹੇ ਹਨ ਜੋ ਇਸ ਮਾਮਲੇ ਵਿੱਚ ਕਾਫੀ ਪਿੱਛੇ ਹਨ। ਇਸ ਤੋਂ ਇਲਾਵਾ ਸੱਤ ਸੰਘ ਰਾਜ ਖੇਤਰਾਂ ਵਿੱਚ ਵੀ ਪਿੰਡਾਂ ਦਾ ਬਿਜਲੀਕਰਨ ਮੁਕੰਮਲ ਹੋ ਚੁੱਕਾ ਹੈ।

1951 ਵਿੱਚ ਸਮੁੱਚੇ ਭਾਰਤ ਵਿੱਚ ਬਿਜਲੀ ਨਾਲ ਚੱਲਣ ਵਾਲੇ ਪੰਪਿੰਗ ਸੈਟਾਂ ਅਤੇ ਟਿਊਬਵੈਲਾਂ ਦੀ ਗਿਣਤੀ 26,000 ਸੀ ਜੋ ਕਿ 1972 ਵਿੱਚ ਵਧਕੇ 16,18,000 ਹੋ ਗਈ ਅਤੇ ਮਾਰਚ 2003 ਤੱਕ ਇਹ ਗਿਣਤੀ 1,37,92,427 ਹੋ ਚੁੱਕੀ ਸੀ।( ਸ੍ਰੋਤ - ਸਟੈਟਿਸਟੀਕਲ ਐਬਸਟਰੈਕਟ ਆਫ ਇੰਡੀਆ-1998 ਪੰਨਾ 56-57 ਅਤੇ ਪੰਜਾਬ ਦਾ ਅੰਕੜਾਸਾਰ 2004 ਪੰਨਾ 273) ਇਸ ਤਰਾਂ ਦੇਖਿਆ ਜਾ ਸਕਦਾ ਹੈ ਕਿ 1951 ਤੋਂ 1972 ਤੱਕ ਇਲੈਕਟ੍ਰਿਕ ਪੰਪ ਸੈਟਾਂ ਅਤੇ ਮੋਟਰਾਂ ਦੀ ਸੰਖਿਆ ਵਿੱਚ 62 ਗੁਣਾ ਤੋਂ ਵਧੇਰੇ ਵਾਧਾ ਹੋਇਆ ਸੀ ਜਦ ਕਿ 1951 ਤੋਂ

2003 ਤੱਕ ਇਹ ਵਾਧਾ 530 ਗੁਣਾਂ ਤੋਂ ਵੀ ਵਧੇਰੇ ਰਿਹਾ ਹੈ।

1950-51 ਵਿੱਚ ਸਮੁੱਚੇ ਭਾਰਤ ਨੂੰ ਖੇਤੀ ਵਿੱਚ ਬਿਜਲੀ ਦੀ ਖਪਤ 00.199 ਅਰਬ ਕਿੱਲੋ ਵਾਟ ਘੰਟੇ ਸੀ ਜੋ ਕਿ 2001-02 ਵਿੱਚ ਵਧਕੇ 130.90 ਅਰਬ ਕਿੱਲੋ ਵਾਟ ਘੰਟੇ ਹੋ ਗਈ (ਵੱਖ-ਵੱਖ ਸਲਾਨਾ ਆਰਥਿਕ ਸਰਵੇਖਣ ਅਤੇ Hand book of statistics ਰਿਜ਼ਰਵ ਬੈਂਕ ਆਫ ਇੰਡੀਆ) ਇਸ ਤਰਾਂ 1950-51 ਤੋਂ 2003-04 ਤੱਕ ਭਾਰਤੀ ਖੇਤੀ ਵਿੱਚ ਬਿਜਲੀ ਦੀ ਖਪਤ ਵਿੱਚ 657 ਗੁਣਾ ਤੋਂ ਵੀ ਵਧੇਰੇ ਵਾਧਾ ਹੋਇਆ ਹੈ

**(7) ਪੇਂਡੂ ਖੇਤਰ ਵਿੱਚ ਉਧਾਰ (Credit) ਸਹੂਲਤਾਂ :-** ਅਜਾਦੀ ਤੋਂ ਬਾਅਦ ਭਾਰਤ ਦੇ ਪੇਂਡੂ ਖੇਤਰ ਵਿੱਚ ਸੰਸਥਾਗਤ ਉਧਾਰ ਸਹੂਲਤਾਂ ਦਾ ਤੇਜ਼ੀ ਨਾਲ ਵਿਸਤਾਰ ਹੋਇਆ ਹੈ, ਜਿਸਨੇ ਪੇਂਡੂ ਭਾਰਤ ਦੇ ਖੇਤੀ ਸਮੇਤ ਹੋਰਨਾ ਖੇਤਰਾਂ ਵਿੱਚ ਪੂੰਜੀ ਨਿਰਮਾਣ ਅਤੇ ਇਸੇ ਤਰਾਂ ਪੂੰਜੀਵਾਦੀ ਲੀਹਾਂ 'ਤੇ ਖੇਤੀ ਦੇ ਵਿਕਾਸ ਵਿੱਚ ਅਹਿਮ ਭੂਮਿਕਾ ਨਿਭਾਈ ਹੈ। ਭਾਰਤ ਦੇ ਪੇਂਡੂ ਖੇਤਰ ਵਿੱਚ ਸੰਸਥਾਗਤ ਉਧਾਰ ਸਹੂਲਤਾਂ ਦੇ ਵਿਸਤਾਰ ਨਾਲ ਪੇਂਡੂ ਅਬਾਦੀ ਦੀ ਉਧਾਰ ਵਾਸਤੇ ਗੈਰ ਸੰਸਥਾਗਤ (ਸ਼ਾਹੂਕਾਰਾਂ ਆਦਿ) ਸ੍ਰੋਤਾਂ 'ਤੇ ਨਿਰਭਰਤਾ ਜੇਕਰ ਖਤਮ ਨਹੀਂ ਹੋਈ ਤਾਂ ਕਾਫੀ ਹੱਦ ਤੱਕ ਘਟੀ ਜ਼ਰੂਰ ਹੈ, ਭਾਰਤੀ ਖੇਤੀ ਨੂੰ ਅਰਧ ਜਗੀਰੂ ਪੈਦਵਾਰੀ ਸਬੰਧਾਂ ਦੇ ਸ਼ਿਕੰਜੇ ਵਿੱਚ ਜਕੜੀ ਦੇਖਣ ਵਾਲਿਆਂ ਦੀ ਆਪਣੇ ਥੀਸਸ ਦੇ ਹੱਕ ਵਿੱਚ ਇੱਕ ਪ੍ਰਮੁੱਖ ਦਲੀਲ ਇਹ ਹੈ ਕਿ ਭਾਰਤ ਦੇ ਪੇਂਡੂ ਖੇਤਰ ਵਿੱਚ ਅਜੇ ਵੀ ਸ਼ਾਹੂਕਾਰਾ ਸੂਦਖੋਰੀ ਦਾ ਬੋਲਬਾਲਾ ਹੈ। ਆਓ ਤੱਥਾਂ ਜ਼ਰੀਏ ਸੱਚ ਤੱਕ ਪਹੁੰਚਣ ਦੀ ਮਾਰਕਸਵਾਦੀ ਵਿਧੀ ਅਪਣਾਉਂਦੇ ਹੋਏ ਦੇਖਦੇ ਹਾਂ ਕਿ ਇਸ ਸਬੰਧੀ ਸੱਚਾਈ ਕੀ ਹੈ।

**ਸਾਰਣੀ 62**

**ਸ਼ਾਖਾਵਾਂ ਦੀ ਗਿਣਤੀ, ਕੁੱਲ ਜਮ੍ਹਾ (Aggregate Deposit) ਅਤੇ ਕੁੱਲ ਉਧਾਰ (Gross Credit Outstanding), ਸਾਰੇ ਸੂਚੀਦਰਜ ਵਪਾਰਕ ਬੈਂਕ, ਭਾਰਤ, 1969 ਤੋਂ 2002 (ਰਕਮ ਲੱਖ ਰੁ: 'ਚ)**

| ਸਾਲ | ਬੈਂਕ ਸ਼ਾਖਾਵਾਂ ਦੀ ਸੰਖਿਆ | | ਉਧਾਰ | | ਜਮਾਂ | | ਉਧਾਰ-ਜਮਾਂ ਅਨੁਪਾਤ (%) | |
|---|---|---|---|---|---|---|---|---|
| | ਪੇਂਡੂ (ਸੰਖਿਆ) | ਕੁੱਲ ਦਾ % | ਪੇਂਡੂ (10 % ਮਿਲੀਅਨ ਰੁ: 'ਚ) | ਕੁੱਲ ਦਾ % | ਪੇਂਡੂ (10 %ਮਿਲੀਅਨ ਰੁ: 'ਚ) | ਕੁੱਲ ਦਾ % | ਪੇਂਡੂ | ਸਾਰੇ ਖੇਤਰ |
| 1969 | 1443 | 17.6 | 115 | 3.3 | 306 | 6.3 | 37.6 | 71.9 |
| 1970 | | | 193 | 4.5 | 400 | 7.3 | 48.3 | 78.1 |
| 1971 | | | 159 | 3.1 | 378 | 5.2 | 42.1 | 69.7 |
| 1972 | 5274 | 36.0 | 257 | 4.6 | 540 | 6.5 | 47.7 | 67.2 |
| 1973 | 6024 | 36.5 | 379 | 5.3 | 741 | 7.4 | 51.1 | 70.3 |
| 1974 | 6447 | 35.9 | 483 | 5.9 | 923 | 8.0 | 52.3 | 71.0 |
| 1975 | 7112 | 35.5 | 608 | 6.0 | 1171 | 8.5 | 51.9 | 73.5 |
| 1976 | 8588 | 36.6 | 870 | 6.4 | 1539 | 8.7 | 56.5 | 77.0 |
| 1977 | 10856 | 40.3 | 1105 | 7.2 | 2010 | 9.4 | 55.0 | 71.7 |
| 1978 | 12534 | 42.5 | 1530 | 8.4 | 2664 | 10.1 | 57.4 | 69.1 |
| 1979 | 14171 | 44.0 | 2003 | 9.3 | 3559 | 11.4 | 56.3 | 68.9 |
| 1980 | 16111 | 46.9 | 2643 | 10.7 | 4644 | 12.6 | 56.9 | 66.9 |
| 1981 | 19453 | 51.2 | 3600 | 11.9 | 5939 | 13.4 | 60.6 | 68.1 |
| 1982 | 21626 | 53.0 | 4473 | 12.5 | 7414 | 14.2 | 60.3 | 68.2 |
| 1983 | 23782 | 52.4 | 5576 | 13.6 | 8828 | 14.4 | 63.2 | 67.0 |
| 1984 | 25541 | 52.9 | 6589 | 13.5 | 9603 | 13.4 | 68.6 | 68.3 |
| 1985 | 29408 | 54.6 | 7489 | 14.1 | 11722 | 13.6 | 63.9 | 61.9 |
| 1986 | 29700 | 55.7 | 9387 | 14.5 | 14375 | 14.0 | 65.3 | 63.0 |
| 1987 | 30585 | 56.2 | 11127 | 15.3 | 17527 | 14.7 | 63.5 | 61.0 |
| 1988 | 31641 | 56.2 | 13452 | 15.3 | 20907 | 14.7 | 64.3 | 61.9 |
| 1989 | 33572 | 57.3 | 15546 | 14.8 | 24383 | 15.0 | 63.8 | 64.7 |
| 1990 | 34867 | 58.2 | 17352 | 14.2 | 28609 | 15.5 | 60.7 | 66.0 |
| 1991 | 35134 | 56.9 | 1859897 | 15.0 | 3100980 | 15.5 | 60.0 | 61.9 |
| 1992 | 35254 | 56.8 | 2069226 | 15.1 | 3574971 | 15.1 | 57.9 | 57.7 |
| 1993 | 35360 | 56.3 | 2290640 | 14.1 | 4140973 | 15.0 | 55.3 | 58.9 |
| 1994 | 35396 | 55.9 | 2467035 | 14.0 | 4933114 | 15.2 | 50.0 | 54.3 |
| 1995 | 33017 | 51.7 | 2517431 | 11.9 | 5181962 | 13.7 | 48.6 | 55.6 |
| 1996 | 32981 | 51.2 | 2901237 | 11.4 | 6131317 | 14.4 | 47.3 | 59.8 |
| 1997 | 32909 | 50.5 | 3252522 | 11.4 | 7376970 | 14.7 | 44.1 | 56.8 |
| 1998 | 32854 | 49.9 | 3759808 | 11.4 | 8670641 | 14.5 | 43.4 | 55.3 |
| 1999 | 32840 | 49.3 | 4209081 | 11.0 | 10269707 | 14.7 | 41.0 | 54.8 |
| 2000 | 32673 | 48.7 | 4875339 | 10.6 | 12053919 | 14.7 | 40.4 | 56.0 |
| 2001 | 32640 | 48.3 | 5443125 | 10.1 | 13943136 | 14.7 | 39.0 | 56.7 |
| 2002 | 32443 | 47.8 | 6668190 | 10.2 | 15942346 | 14.2 | 41.8 | 58.4 |



ਸ੍ਰੋਤ:-Agrarian Studies-2, Financial liberlisation and Rural Credit in India, Edited by V.K. Ramachandran and Madhura Swaminathan-Tulik Books 2005 Page XXVII.

ਸਾਰਣੀ 62 ਤੋਂ ਦੇਖਿਆ ਜਾ ਸਕਦਾ ਹੈ ਕਿ 1969 ਵਿੱਚ ਭਾਰਤ ਦੇ ਪੇਂਡੂ ਖੇਤਰ ਵਿੱਚ 1443 ਬੈਂਕ ਸ਼ਾਖਾਵਾਂ ਸਨ ਜੋ ਕਿ ਭਾਰਤ ਵਿੱਚ ਕੁੱਲ ਬੈਂਕ ਸ਼ਾਖਾਵਾਂ ਦਾ ਮਹਿਜ 17.6% ਬਣਦੀਆਂ ਸਨ। 1969 ਵਿੱਚ ਭਾਰਤ ਦੇ 14 ਪ੍ਰਮੁੱਖ ਵਪਾਰਕ ਬੈਂਕਾਂ ਦਾ ਕੌਮੀਕਰਨ ਕੀਤਾ ਗਿਆ ਸੀ। ਇਹੋ

ਸਮਾਂ ਭਾਰਤ ਵਿੱਚ ‘ ਹਰੇ ਇਨਕਲਾਬ’ ਦੇ ਦੌਰ ਨਾਲ ਵੀ ਜਾਣਿਆਂ ਜਾਂਦਾ ਹੈ। ਉਸ ਸਮੇਂ ਬੈਂਕਾਂ ਦੇ ਕੌਮੀਕਰਨ ਦਾ ਮੁੱਖ ਮਕਸਦ ਭਾਰਤ ਦੇ ਪੇਂਡੂ ਖੇਤਰ ਵਿੱਚ ਉੱਭਰੀ ਧਨੀ ਕਿਸਾਨੀ ( ਖੇਤੀ ਬੁਰਜ਼ੁਆਜੀ) ਨੂੰ ਅਸਾਨੀ ਨਾਲ ਨਕਦੀ (Liquidity) ਮੁਹੱਈਆ ਕਰਾਉਣਾ ਸੀ। 1969 ਤੋਂ ਬਾਅਦ ਭਾਰਤ ਦੇ ਪੇਂਡੂ ਖੇਤਰ ਵਿੱਚ ਵਪਾਰਕ ਬੈਂਕਾਂ, ਖੇਤਰੀ ਪੇਂਡੂ ਬੈਂਕਾਂ ਅਤੇ ਸਹਿਕਾਰੀ ਸੋਸਾਇਟੀਆਂ ਦਾ ਤੇਜ਼ੀ ਨਾਲ ਵਿਸਤਾਰ ਹੋਇਆ। ਸਾਰਣੀ 62 ਤੋਂ ਵੀ ਇਹੋ ਰੁਝਾਨ ਉੱਭਰਦਾ ਹੈ। 1972 ਵਿੱਚ ਭਾਰਤ ਦੇ ਪੇਂਡੂ ਖੇਤਰ ਵਿੱਚ 5274 ਬੈਂਕ ਸ਼ਾਖਾਵਾਂ ਸਨ ਜੋ ਕਿ ਭਾਰਤ ਵਿੱਚ ਕੁੱਲ ਬੈਂਕ ਸ਼ਾਖਾਵਾਂ ਦਾ 36% ਬਣਦੀਆਂ ਸਨ। 1969ਤੋਂ 1990 ਤੱਕ ਭਾਰਤ ਦੇ ਪੇਂਡੂ ਖੇਤਰ ਵਿੱਚ ਬੈਂਕ ਸ਼ਾਖਾਵਾਂ ਦੇ ਵਾਧੇ ਦਾ ਰੁਝਾਨ ਲਗਾਤਾਰ ਜ਼ਾਰੀ ਰਿਹਾ ਹੈ। 1990 ਵਿੱਚ ਭਾਰਤ ਦੇ ਪੇਂਡੂ ਖੇਤਰ ਵਿੱਚ ਬੈਂਕ ਸ਼ਾਖਾਵਾਂ ਦੀ ਗਿਣਤੀ 34867 ਹੋ ਗਈ ਜੋ ਕਿ ਭਾਰਤ ਵਿੱਚ ਕੁੱਲ ਬੈਂਕ ਸ਼ਾਖਾਵਾਂ ਦਾ 58.2% ਸੀ। ਇਸ ਸਮੇਂ ਭਾਰਤ ਦੇ ਕੁੱਲ ਵਪਾਰਕ ਬੈਂਕਾਂ ਦੀਆਂ ਸ਼ਾਖਾਵਾਂ ਦਾ ਅੱਧ ਤੋਂ ਵੀ ਵਧੇਰੇ ਹਿੱਸਾ ਪਿੰਡਾਂ ਵਿੱਚ ਸਥਿਤ ਸੀ। 1990 ਤੋਂ 1994 ਤੱਕ ਭਾਰਤ ਦੇ ਪੇਂਡੂ ਖੇਤਰ ਵਿੱਚ ਬੈਂਕ ਸ਼ਾਖਾਵਾਂ ਦੀ ਗਿਣਤੀ ਨਿਰਪੇਖ ਰੂਪ ਵਿੱਚ ਵਧੀ ਹੈ ਪਰ ਸਾਪੇਖ ਰੂਪ ਵਿੱਚ ਘਟੀ ਹੈ। ਭਾਵ ਇਸ ਸਮੇਂ ਦੌਰਾਨ ਬੈਂਕ ਸ਼ਾਖਾਵਾਂ ਦੀ ਗਿਣਤੀ ਤਾਂ 34867 ਤੋਂ ਵਧਕੇ 35396 ਹੋ ਗਈ ਪਰ ਭਾਰਤ ਅੰਦਰ ਕੁੱਲ ਬੈਂਕ ਸ਼ਾਖਾਵਾਂ ਵਿੱਚ ਇਹਨਾਂ ਦਾ ਹਿੱਸਾ 58.2% ਤੋਂ ਘਟ ਕੇ 55.9% ਰਹਿ ਗਿਆ। 1994 ਤੋਂ 2002 ਤੱਕ ਭਾਰਤ ਦੇ ਪੇਂਡੂ ਖੇਤਰ ਵਿੱਚ ਬੈਂਕ ਸ਼ਾਖਾਵਾਂ ਦੀ ਗਿਣਤੀ ਵਿੱਚ ਨਿਰਪੇਖ ਗਿਰਾਵਟ ਦੇਖੀ ਜਾ ਸਕਦੀ ਹੈ। ਇਹਨਾਂ ਵਪਾਰਕ ਬੈਂਕਾਂ ਵੱਲੋਂ ਪੇਂਡੂ ਖੇਤਰ ਨੂੰ ਦਿੱਤੇ ਜਾਣ ਵਾਲੇ ਉਧਾਰ ’ਤੇ ਨਜ਼ਰ ਮਾਰੀਏ ਤਾਂ 1969 ਵਿੱਚ ਇਹਨਾਂ ਬੈਂਕਾਂ ਵੱਲੋਂ ਪੇਂਡੂ ਖੇਤਰ ਨੂੰ 1150 ਮਿਲੀਅਨ ਰੁ: ਦਾ ਉਧਾਰ ਦਿੱਤਾ ਗਿਆ ਜੋ ਕਿ ਭਾਰਤ ਵਿੱਚ ਬੈਂਕਾਂ ਵੱਲੋਂ ਦਿੱਤੇ ਜਾਣ ਵਾਲੇ ਕੁੱਲ ਉਧਾਰ ਦਾ ਮਹਿਜ 3.3% ਸੀ, ਇਸਤੋਂ ਬਾਅਦ ਦੇ ਸਾਲਾਂ ਵਿੱਚ ਇਸ ਵਿੱਚ ਲਗਾਤਾਰ ਵਾਧੇ ਦਾ ਰੁਝਾਨ ਦੇਖਿਆ ਜਾ ਸਕਦਾ ਹੈ। 1969 (1150 ਮਿਲੀਅਨ) ਤੋਂ ਲੈ ਕੇ 2002 ( 66681900 ਮਿਲੀਅਨ) ਵਪਾਰਕ ਬੈਂਕਾਂ ਵੱਲੋਂ ਪੇਂਡੂ ਖੇਤਰ ਨੂੰ ਦਿੱਤੇ ਜਾਣ ਵਾਲੇ ਉਧਾਰ ਵਿੱਚ ਲਗਭਗ 57984 ਗੁਣਾ ਵਾਧਾ ਹੋਇਆ ਹੈ। 1990 ਤੋਂ ਬਾਅਦ ਇਸ ਵਿੱਚ ਅਚਾਨਕ ਤਿੱਖਾ ਵਾਧਾ ਨਜ਼ਰ ਆਉਂਦਾ ਹੈ। 1990 ਵਿੱਚ ਵਪਾਰਕ ਬੈਂਕਾਂ ਦੁਆਰਾ ਪੇਂਡੂ ਖੇਤਰ ਨੂੰ ਦਿੱਤਾ ਜਾਣ ਵਾਲਾ ਉਧਾਰ 173520 ਮਿਲੀਅਨ ਸੀ ਜੋ ਕਿ 1991 ਵਿੱਚ ਵਧਕੇ 18598970 ਮਿਲੀਅਨ ਹੋ ਗਿਆ। ਇਸ ਤਰਾਂ ਇੱਕ ਸਾਲ ਵਿੱਚ ਹੀ 107 ਗੁਣਾ ਤੋਂ ਵਧੇਰੇ ਵਾਧਾ ਦੇਖਿਆ ਜਾ ਸਕਦਾ ਹੈ। ਇਸਤੋਂ ਬਾਅਦ 2002 ਤੱਕ ( 66681900 ਮਿਲੀਅਨ) ਲਗਾਤਾਰ ਇਹ ਵਾਧਾ ਜ਼ਾਰੀ ਰਿਹਾ। ਇਸ ਤਰਾਂ ਵਪਾਰਕ ਬੈਂਕਾਂ ਵੱਲੋਂ ਪੇਂਡੂ ਖੇਤਰ ਨੂੰ ਦਿੱਤੇ ਜਾਣ ਵਾਲੇ ਉਧਾਰ ਵਿੱਚ ਸਾਢੇ ਤਿੰਨ ਗੁਣਾ ਵਾਧਾ ਹੋਇਆ ਹੈ। ਇਸ ਤਰਾਂ ਦੇਖਿਆ ਜਾ ਸਕਦਾ ਹੈ ਕਿ ਭਾਵੇਂ 1994 ਤੋਂ ਬਾਅਦ ਪੇਂਡੂ ਖੇਤਰ ਵਿੱਚ ਬੈਂਕ ਸ਼ਾਖਾਵਾਂ ਦੀ ਸੰਖਿਆ ਘਟੀ ਹੈ ਪਰ ਇਹਨਾਂ ਵੱਲੋਂ ਪੇਂਡੂ ਖੇਤਰ ਨੂੰ ਦਿੱਤੇ ਜਾਣ ਵਾਲੇ ਉਧਾਰ ਵਿੱਚ ਨਿਰਪੇਖ ਰੂਪ ਵਿੱਚ ਵਾਧਾ ਹੋਇਆ ਹੈ, ਭਾਵੇਂ ਕਿ ਸਾਪੇਖਕ ਰੂਪ ਵਿੱਚ ਕਮੀ ਆਈ ਹੈ।

ਸ਼੍ਰੀ ਅਰਵਿੰਦ ਦਾ ਕਹਿਣਾ ਹੈ ਕਿ, “ਭਾਰਤ ਵਿੱਚ ਹਰੇ ਇਨਕਲਾਬ ਦੇ ਸਮੇਂ ਦੌਰਨ ਸ਼ਾਹੂ ਕਾਰੇ ਦੇ ਮੁਕਾਬਲੇ ਬੈਂਕ ਕਰਜ਼ੇ ਦੀ ਮਾਤਰਾ ਵਿੱਚ ਵਾਧਾ ਹੋਇਆ ਸੀ ਫਿਰ ਵੀ ਸ਼ਾਹੂਕਾਰਾ



ਤੇਜ਼ੀ ਨਾਲ ਜ਼ਾਰੀ ਰਿਹਾ।” ਉਹਨਾਂ ਦੇ ਬਿਆਨ ਦੇ ਇਨੇ ਹਿੱਸੇ ਨੂੰ ਸੱਚ ਮੰਨਿਆ ਜਾ ਸਕਦਾ ਹੈ। ਅੱਗੇ ਉਹ ਫਰਮਾਉਂਦੇ ਹਨ, “ਸੰਸਾਰੀਕਰਨ ਦੇ ਦੌਰ ਵਿੱਚ, ਬੈਂਕਾਂ ਦੇ ਨਿੱਜੀਕਰਨ ਨਾਲ ਅਤੇ ਵਿਆਜਾਂ ਦੀ ਤਰਜ਼ੀਹੀ ਦਰ ਖ਼ਤਮ ਹੋਣ ਨਾਲ ਬੈਂਕ ਕਰਜ਼ੇ ਫਿਰ ਘਟਣੇ ਸ਼ੁਰੂ ਹੋ ਗਏ ਹਨ। ਇੱਕ ਵਾਰ ਫਿਰ ਸ਼ਾਹੂਕਾਰੇ ਵਿੱਚ ਵਾਧਾ ਹੋਣਾ ਸ਼ੁਰੂ ਹੋ ਗਿਆ ਹੈ। ਇਹ ਘੋਖਣਾ ਹੋਵੇਗਾ ਕਿ ਇਹ ਗੱਲ ਕਿਸ ਹੱਦ ਤੱਕ ਵਾਪਰੀ ਹੈ ?” ( ਭਾਰਤ ਖਾਸਾ ਅਰਧ ਜਗੀਰੂ ਕਿਉਂ ਪੰਨਾ 7)

ਉਪਰੋਕਤ ਸਾਰਣੀ (62)ਤੋਂ ਦੇਖਿਆ ਜਾ ਸਕਦਾ ਹੈ ਕਿ ਸ਼੍ਰੀ ਅਰਵਿੰਦ ਦੇ ਬਿਆਨ ਦਾ ਮਗਰਲਾ ਅੱਧ ਕਿਸ ਤਰਾਂ ਸੱਚਾਈ ਤੋਂ ਸੱਖਣਾ ਹੈ। ਸ਼੍ਰੀ ਅਰਵਿੰਦ ਦਾ ਸੰਸਾਰੀਕਰਨ ਦੇ ਦੌਰ ਤੋਂ ਭਾਵ 1991 ਤੋਂ ਬਾਅਦ ਦਾ ਦੌਰ ਹੈ ਜਦੋਂ ਭਾਰਤ ਦੇ ਹੁਕਮਰਾਨਾਂ ਨੇ ਉਦਾਰੀਕਰਨ, ਨਿੱਜੀਕਰਨ, ਸੰਸਾਰੀਕਰਨ ਦੀ ਨੀਤੀ ਭਾਵ ਨਵੀਂ ਆਰਥਿਕ ਨੀਤੀ ਅਪਣਾਈ ਹੈ। ਪਰ ਉਪਰੋਕਤ ਸਾਰਣੀ ਤੋਂ ਦੇਖਿਆ ਜਾ ਸਕਦਾ ਹੈ ਕਿ ਇਸ ਸਮੇਂ ਦੌਰਾਨ ਵੀ( 1991-2002) ਪੇਂਡੂ ਖੇਤਰ ਨੂੰ ਦਿੱਤੇ ਜਾਣ ਵਾਲੇ ਬੈਂਕ ਉਧਾਰ ਵਿੱਚ ਤੇਜ਼ ਵਾਧਾ ਜ਼ਾਰੀ ਰਿਹਾ ਹੈ। ਵੈਸੇ ਭਾਰਤੀ ਖੇਤੀ ਵਿੱਚ ਭਾਰੂ ਪੈਦਾਵਾਰੀ ਸਬੰਧਾਂ ਨੂੰ ਸਮਝਣ ਲਈ ਸ਼੍ਰੀ ਅਰਵਿੰਦ ਵੱਲੋਂ ਘੜੇ ਗਏ ਸਭ ਮਾਪ ਦੰਡਾਂ ਵਾਂਗ ਹੀ, ਇਹ ਮਾਮਲਾ ਵੀ ਸ਼੍ਰੀਮਾਨ ਅਰਵਿੰਦ ਲਈ ਅਜੇ ਘੋਖਣ ਵਾਲਾ ਹੈ। ਜੇਕਰ ਉਹਨਾਂ ਨੇ ਉਪਰੋਕਤ ਦਾਅਵੇ ਕਰਨ ਤੋਂ ਪਹਿਲਾਂ ਤੱਥਾਂ ਨੂੰ ਘੋਖ ਲਿਆ ਹੁੰਦਾ ਤਾਂ ਹੋ ਸਕਦਾ ਹੈ ਕਿ ਉਹ ਇਸ ਤਰਾਂ ਦੇ ਦਾਅਵੇ ਨਾ ਹੀ ਕਰਦੇ।

**ਸਾਰਣੀ** 63

ਭਾਰਤੀ ਖੇਤੀ ਨੂੰ ਬੈਂਕ ਉਧਾਰ ਸਮੇਤ ਸਿੱਧਾ ਸੰਸਥਾਗਤ ਉਧਾਰ ( ਕਰਜ਼) ਅਤੇ ਖੇਤੀ ਅਤੇ ਸਹਾਇਕ ਧੰਦਿਆਂ ਤੋਂ ਕੁੱਲ ਘਰੇਲੂ ਪੈਦਾਵਾਰ 1992-2000 ( ਕਰੋੜ ਰੁ: ’ਚ)

| ਸਾਲ | ਪਬਲਿਕ ਸੈਕਟਰ ਦੇ ਬੈਂਕਾਂ ਦੁਆਰਾ ਸਿੱਧਾ(Direct) ਖੇਤੀ ਉਧਾਰ | ਪ੍ਰਾਈਵੇਟ ਬੈਂਕਾਂ ਦੁਆਰਾ ਖੇਤੀ ਨੂੰ ਕੁੱਲ ਉਧਾਰ | ਕੋਆਪਰੇਟਿਵਾਂ, ਖੇਤਰੀ ਪੇਂਡੂ ਬੈਂਕਾਂ ਦੁਆਰਾ ਖੇਤੀ ਸੰਸਥਾਗਤ ਉਧਾਰ | ਖੇਤੀ ਅਤੇ ਸਹਾਇਕ ਧੰਦਿਆਂ ਨੂੰ ਕੁੱਲ ਸਿੱਧਾ ਸਿੱਧਾ ਉਧਾਰ | ਖੇਤੀ ਅਤੇ ਸਹਾਇਕ ਧੰਦਿਆਂ ਤੋਂ ਕੁੱਲ ਘਰੇਲੂ ਪੈਦਾਵਾਰ[C] |
|---|---|---|---|---|---|
| | 1 | 2 | 3 | 4 | 5 |
| 1992[(a)] | 18,767[Σb)] | 31,141.8 | | 49,908.8 | 185,712 |
| 1993 | 19,963[(b)] | 34,262.8 | | 54,225.8 | 208,265 |
| 1994 | 21,208[(b)] | 36,988.3 | | 58,196.3 | 241,967 |
| 1995 | 23,980[(b)] | 40,738.4 | | 64,718.4 | 278,773 |
| 1996 | 22,892 | 46,091.7 | 1,233 | 70,144.7 | 303,102 |
| 1997 | 25,826 | 50,920.6 | 1,953 | 78,699.6 | 362,605 |
| 1998 | 28,303 | 54,418.6 | 2,746 | 85,467.6 | 387,008 |
| 1999 | 31,681 | 57,407.5 | 3,257 | 92,345.5 | 459,900 |
| 2000 | 34,432 | 62,607.9 | 4,239 | 101,278.9 | 484,221 |

ਨੋਟ:-(1) (ਏ) ਅਤੇ (3) ਕਾਲਮ ਵਿਚਲੀਆਂ ਸੰਖਿਆਵਾਂ ਦਿੱਤੇ ਗਏ ਸਾਲ ਦੇ ਮਾਰਚ ਮਹੀਨੇ ਦੇ ਆਖਰੀ ਸ਼ੁੱਕਰਵਾਰ ਨਾਲ ਸਬੰਧਤ ਹਨ। 'ਖੇਤੀ ਅਤੇ ਸਹਾਇਕ ਧੰਦਿਆਂ ਨੂੰ ਸਿੱਧੇ ਸੰਸਥਾਗਤ ਉਧਾਰ' ਵਿੱਚ ਕੁਆਪਰੇਟਿਵਾਂ, ਰਾਜ ਸਰਕਾਰਾਂ ਅਤੇ ਖੇਤਰੀ ਪੇਂਡੂ ਬੈਂਕਾਂ ਦੁਆਰਾ ਦਿੱਤੇ ਸਭ ਤਰਾਂ ਦੇ ਕਰਜ਼ੇ ਸ਼ਾਮਿਲ ਹਨ।

(2) (ਬੀ) ਜਾਪਦਾ ਹੈ ਪਬਲਿਕ ਸੈਕਟਰ ਦੇ ਬੈਂਕਾਂ ਦੁਆਰਾ ਖੇਤੀ ਨੂੰ ਦਿੱਤੇ ਸਿੱਧੇ ਉਧਾਰ ਵਿੱਚ ਸਾਲ 1992 ਤੋਂ 95 ਲਈ ਪ੍ਰਾਈਵੇਟ ਬੈਂਕਾਂ ਦੁਆਰਾ ਦਿੱਤੇ ਸਾਰੇ ਕਰਜ਼ੇ ਵੀ ਸ਼ਾਮਿਲ ਹਨ।

(3) (ਸੀ) ਇਸ ਕਾਲਮ ਵਿਚਲੀਆਂ ਸੰਖਿਆਵਾਂ ਦਿੱਤੇ ਗਏ ਸਾਲ 31 ਮਾਰਚ ਨੂੰ ਖ਼ਤਮ ਹੋਣ ਵਾਲੇ ਵਿੱਤੀ ਸਾਲ ਨਾਲ ਸਬੰਧਿਤ ਹਨ। ਇਸ ਲਈ 1992 ਦਾ ਮਤਲਬ ਹੈ 1991-92 ਅਤੇ ਇਸੇ ਤਰਾਂ ਹੋਰ।

ਸ੍ਰੋਤ:- Financial Liberlisation ਪੰਨਾ-45

**ਸਾਰਣੀ 64**

ਖੇਤੀ ਤੋਂ ਘਰੇਲੂ ਪੈਦਾਵਾਰ ਅਤੇ ਖੇਤੀ ਨੂੰ ਉਧਾਰ ਦਾ ਅਨੁਪਾਤ ਰਾਜਵਾਰ. 1975-76 ਤੋਂ 2000-01 (ਪ੍ਰਤੀਸ਼ਤ)

| ਰਾਜ | 1975-76 | 1980-81 | 1985-86 | 1990-91 | 1995-96 | 2000-01 |
|---|---|---|---|---|---|---|
| ਆਂਧਰਾ ਪ੍ਰਦੇਸ਼ | 5.4 | 12.2 | 20.0 | 21.7 | 15.4 | 31.3 |
| ਆਸਾਮ | 9.3 | 4.5 | 4.2 | 7.3 | 5.5 | 3.1 |
| ਬਿਹਾਰ | 1.9 | 4.2 | 5.2 | 9.1 | 13.0 | 6.0 |
| ਗੁਜਰਾਤ | 4.3 | 6.9 | 11.2 | 14.1 | 13.2 | 27.0 |
| ਹਰਿਆਣਾ | 4.0 | 9.3 | 19.6 | 13.2 | 9.4 | 12.7 |
| ਹਿਮਾਚਲ ਪ੍ਰਦੇਸ਼ | 1.4 | 4.7 | 9.3 | 10.4 | 8.9 | 5.9 |
| ਜੰਮੂ ਅਤੇ ਕਸ਼ਮੀਰ | 0.6 | 2.9 | 7.5 | 5.0 | 4.5 | 4.1 |
| ਕਰਨਾਟਕਾ | 7.7 | 11.1 | 18.9 | 23.3 | 17.2 | 20.8 |
| ਕੇਰਲਾ | 5.4 | 11.2 | 16.7 | 17.9 | 13.3 | 14.3 |
| ਮੱਧ ਪ੍ਰਦੇਸ਼ | 2.3 | 4.7 | 7.1 | 9.6 | 7.2 | 14.3 |
| ਮਹਾਰਾਸ਼ਟਰ | 5.9 | 8.7 | 12.7 | 12.5 | 9.5 | 32.3 |
| ਮਨੀਪੁਰ | 0.5 | 1.2 | 1.8 | 4.1 | 3.5 | n.a. |
| ਮੇਘਾਲਿਆ | n.a. | 1.6 | 4.6 | 7.7 | 14.9 | 2.7 |
| ਨਾਗਾਲੈਂਡ | n.a. | 1.0 | 6.2 | 10.3 | n.a. | n.a. |
| ਉੜੀਸਾ | 1.2 | 5.0 | 7.9 | 14.1 | 8.9 | 9.9 |
| ਪੰਜਾਬ | 6.9 | 10.8 | 37.0 | 12.7 | 10.2 | 14.7 |
| ਰਾਜਸਥਾਨ | 2.2 | 6.3 | 10.4 | 9.9 | 8.5 | 14.9 |
| ਤਾਮਿਲਨਾਡੂ | 10.1 | 16.7 | 20.8 | 29.4 | 24.4 | 38.5 |
| ਉੱਤਰ ਪ੍ਰਦੇਸ਼ | 3.3 | 4.7 | 6.4 | 8.2 | 8.1 | 8.9 |
| ਪੱਛਮੀ ਬੰਗਾਲ | 5.2 | 5.4 | 5.0 | 8.1 | 4.4 | 7.6 |
| ਭਾਰਤ | 4.1 | 6.8 | 10.8 | 11.0 | 9.1 | 11.0 |



ਨੋਟ:- (1) 1980-81 ਸੀਰੀਜ਼ ਵਾਸਤੇ ਖੇਤੀ ਤੋਂ ਘਰੇਲੂ ਪੈਦਾਵਾਰ ਤੋਂ ਭਾਵ ਰਾਜਾਂ ਵਾਸਤੇ ' ਖੇਤੀ ਅਤੇ ਸਹਾਇਕ ਧੰਦਿਆਂ' ਤੋਂ ਸ਼ੁੱਧ ਘਰੇਲੂ ਪੈਦਾਵਾਰ ਤੋਂ ਹੈ।

ਸ੍ਰੋਤ—ਉਪਰੋਕਤ ਪੰਨਾ 120

ਸਾਰਣੀ 63 ਤੋਂ ਵੀ ਸਾਰਣੀ 62 ਵਾਲਾ ਰੁਝਾਨ ਹੀ ਪ੍ਰਗਟ ਹੁੰਦਾ ਹੈ ਭਾਵ ਖੇਤੀ ਨੂੰ ਸੰਸਥਾਗਤ ਉਧਾਰ ਵਿੱਚ ਵਾਧਾ ਹੋਇਆ ਹੈ। ਸਾਰਣੀ 63 ਮੁਤਾਬਕ 1992 ਵਿੱਚ ਖੇਤੀ ਅਤੇ ਸਹਾਇਕ ਧੰਦਿਆਂ ਨੂੰ ਕੁੱਝ ਸੰਸਥਾਗਤ ਉਧਾਰ 49,908.8 ਕਰੋੜ ਰੁਪਏ ਸੀ ਜੋ ਕਿ 2000 ਵਿੱਚ ਵਧ ਕੇ 101,278.9 ਕਰੋੜ ਹੋ ਗਿਆ ਜਾਣੀ ਇਸ ਸਮੇਂ ਦੌਰਾਨ ਖੇਤੀ ਅਤੇ ਸਹਾਇਕ ਧੰਦਿਆਂ ਨੂੰ ਸੰਸਥਾਗਤ ਉਧਾਰ ਲੱਗਭੱਗ ਦੁੱਗਣਾ ਹੋ ਗਿਆ। ਇਸ ਤਰਾਂ 1992 ਵਿੱਚ ਖੇਤੀ ਅਤੇ ਸਹਾਇਕ ਧੰਦਿਆਂ ਤੋਂ ਕੁੱਲ ਘਰੇਲੂ ਪੈਦਾਵਾਰ 185,712 ਕਰੋੜ ਰੁਪਏ ਸੀ ਜੋ ਕਿ 2000 ਵਿੱਚ ਵਧਕੇ 484,221 ਕਰੋੜ ਰੁਪਏ ਹੋ ਗਈ। ਭਾਵ 1992 ਤੋਂ 2000 ਤੱਕ ਖੇਤੀ ਅਤੇ ਸਹਾਇਕ ਧੰਦਿਆਂ ਤੋਂ ਕੁੱਲ ਘਰੇਲੂ ਪੈਦਾਵਾਰ ਵਿੱਚ ਢਾਈ ਗੁਣਾ ਤੋਂ ਵਧੇਰੇ ਵਾਧਾ ਹੋਇਆ ਹੈ।

ਸਾਰਣੀ 64 ਵਿੱਚ ਖੇਤੀ ਤੋਂ ਘਰੇਲੂ ਪੈਦਾਵਾਰ ਅਤੇ ਖੇਤੀ ਨੂੰ ਉਧਾਰ ਦੇ ਅਨੁਪਾਤ ਦਾ ਰਾਜ ਵਾਰ ਵੇਰਵਾ ਦਿੱਤਾ ਗਿਆ ਹੈ। ਇਸ ਤੋਂ ਦੇਖਿਆ ਜਾ ਸਕਦਾ ਹੈ ਕਿ 1975-76 ਤੋਂ 1990-91 ਤੱਕ ਅਸਾਮ ਨੂੰ ਛੱਡ ਕੇ ਬਾਕੀ ਸਾਰੇ ਰਾਜਾਂ ਵਿੱਚ ਇਹ ਅਨੁਪਾਤ ਵਧਿਆ ਹੈ ਜਦ ਕਿ 1990-91 ਤੋਂ 2000-01 ਤੱਕ ਜਿਆਦਾਤਰ ਰਾਜਾਂ ਵਿੱਚ ਇਸ ਅਨੁਪਾਤ ਵਿੱਚ ਗਿਰਾਵਟ ਆਈ ਹੈ, ਬੇਸ਼ੱਕ ਇਹ ਗਿਰਾਵਟ ਸਾਪੇਖਕ ਹੀ ਹੈ। ਸਿਰਫ ਆਂਧਰਾ ਪ੍ਰਦੇਸ਼, ਗੁਜਰਾਤ, ਮਹਾਂਰਾਸ਼ਟਰ, ਰਾਜਸਥਾਨ, ਪੰਜਾਬ, ਤਾਮਿਲਨਾਡੂ, ਉੱਤਰ ਪ੍ਰਦੇਸ਼ ਹੀ ਅਜਿਹੇ ਰਾਜ ਹਨ ਜਿੱਥੇ 1990-91 ਤੋਂ 2000-01 ਤੱਕ ਵੀ ਅਨੁਪਾਤ ਵਧਿਆ ਹੈ। ਕੁੱਲ ਭਾਰਤ ਦੇ ਪੱਧਰ 'ਤੇ ਦੇਖਿਆ ਜਾਵੇ ਤਾਂ 1975-76 ਤੋਂ 1990-91 ਤੱਕ ਉਪਰੋਕਤ ਅਨੁਪਾਤ ਵਿੱਚ 7ਫੀਸਦੀ ਦਾ ਵਾਧਾ ਹੋਇਆ ਹੈ ਜਦ ਕਿ 1990-91 ਤੋਂ 2000-01 ਤੱਕ ਇਹ ਅਨੁਪਾਤ ਸਥਿਰ ਰਿਹਾ I ਇਹ ਸਾਰੇ ਤੱਥ ਇੱਕ ਵਾਰ ਫਿਰ ਨਰੋਦਵਾਦੀਆਂ ਦੇ ਇਹਨਾਂ ਦਾਵਿਆਂ ਨੂੰ ਝੁਠਲਾਉਂਦੇ ਹਨ ਕਿ " ਸੰਸਾਰੀ ਕਰਨ ਦੇ ਦੌਰ ਵਿੱਚ ਬੈਂਕਾਂ ਦੇ ਨਿੱਜੀਕਰਨ ਨਾਲ (ਖੇਤੀ ਨੂੰ) ਬੈਂਕ ਕਰਜੇ ਫਿਰ ਘਟਣੇ ਸ਼ੁਰੂ ਹੋ ਗਏ ਹਨ।"

ਆਓ ਹੁਣ ਕਿਸਾਨੀ ਦੀਆਂ ਵੱਖ-ਵੱਖ ਪਰਤਾਂ ਦੀ ਸੰਸਥਾਗਤ ਅਤੇ ਗੈਰ ਸੰਸਥਾਗਤ ਉਧਾਰ ਸਹੂਲਤਾਂ ਤੱਕ ਪਹੁੰਚ ਉੱਪਰ ਝਾਤ ਮਾਰਦੇ ਹਾਂ।

**ਸਾਰਣੀ 65**

**ਅਸਾਸੇ ਰੱਖਣ ਵਾਲੇ ਹਰ ਪਰਿਵਾਰ ਵੱਲ ਸੰਸਥਾਗਤ ਅਤੇ ਗੈਰ ਸੰਸਥਾਗਤ ਕਰਜਾ ਦੇਣ ਵਾਲੀਆਂ ਏਜੰਸੀਆਂ ਦੇ ਖੜੇ ਨਕਦ ਉਧਾਰ ਦੀ ਪ੍ਰਤੀਸ਼ਤ ਵੰਡ।**

| ਪਰਿਵਾਰ ਦੇ ਅਸਾਸੇ (ਰੁਪਏ) | ਸੰਸਥਾਗਤ | ਗੈਰ-ਸੰਸਥਾਗਤ | ਕੁੱਲ |
|---|---|---|---|
| 1000 ਤੱਕ | 8.92 | 91.08 | 100 |
| 1000 ਤੋਂ 5000 | 28.60 | 71.40 | 100 |
| 5000 ਤੋਂ 10,000 | 32.55 | 67.45 | 100 |
| 10,000 ਤੋਂ 20,000 | 45.69 | 54.31 | 100 |
| 20,000 ਤੋਂ 50,000 | 55.06 | 44.94 | 100 |

| | | | |
|---|---|---|---|
| 50,000 ਤੋਂ 100,000 | 57.09 | 42.01 | 100 |
| 100,000 ਤੋਂ 500,000 | 76.39 | 23.61 | 100 |
| 500,000 ਅਤੇ ਉਪਰ | 94.90 | 5.10 | 100 |
| ਸਾਰੇ ਗਰੁੱਪ | 61.21 | 38.79 | 100 |

ਸ੍ਰੋਤ : N.S.S. ਸਰਵੇ,37ਵਾਂ ਗੇੜ।

ਉਪਰੋਕਤ ਸਾਰਣੀ ਤੋਂ ਸਪੱਸ਼ਟ ਹੈ ਕਿ ਜਿਵੇਂ ਜਿਵੇਂ ਪਰਿਵਾਰਕ ਅਸਾਸੇ ਵਧਦੇ ਹਨ ਉਸੇ ਮਾਤਰਾ ਵਿੱਚ ਹੀ ਪਰਿਵਾਰਾਂ ਦੀ ਉਧਾਰ ਲਈ ਗੈਰ ਸੰਸਥਾਗਤ ਸ੍ਰੋਤਾਂ 'ਤੇ ਨਿਰਭਰਤਾ ਘੱਟ ਹੁੰਦੀ ਜਾਂਦੀ ਹੈ।ਉਧਾਰ ਦੇ ਸੰਸਥਾਗਤ ਸ੍ਰੋਤਾਂ 'ਤੇ ਜਿਆਦਾਤਰ ਪੇਂਡੂ ਬੁਰਜ਼ੁਆਜ਼ੀ ( ਖੇਤੀ ਬੁਰਜ਼ੁਆਜ਼ੀ ਸਮੇਤ) ਦਾ ਕਬਜ਼ਾ ਹੈ। ਇਹੋ ਉਹ ਜਮਾਤ ਹੈ ਜਿਸ ਲਈ ਕਰਜਾ ਹੋਰ ਵਧੇਰੇ ਮੁਨਾਫੇ ਕਮਾਉਣ ਦਾ ਜ਼ਰੀਆ ਹੈ। ਸਾਰਣੀ 66 ਤੋਂ ਵੀ ਇਹੋ ਰੁਝਾਨ ਪ੍ਰਗਟ ਹੁੰਦਾ ਹੈ:-

**ਸਾਰਣੀ 66**

**ਸੀਮਾਂਤ, ਛੋਟੇ ਅਤੇ ਸਭ ਤਰ੍ਹਾਂ ਦੇ ਕਾਸ਼ਤਕਾਰਾਂ ਨੂੰ ਵਪਾਰਕ ਬੈਂਕਾਂ ਦੁਆਰਾ ਸਿੱਧਾ ਉਧਾਰ (ਥੋੜੀ ਮਿਆਦ ਅਤੇ ਲੰਬੀ ਮਿਆਦ ਵਾਸਤੇ), ਭਾਰਤ, 1980-81 ਤੋਂ 1999-2000 (ਚਾਲੂ ਕੀਮਤਾਂ ਤੇ ਕਰੋੜ ਰੁ:)**

| ਵਰਗ | 1980-81 | 1985-86 | 1990-91 | 1995-96 | 1999-2000 |
|---|---|---|---|---|---|
| ਸੀਮਾਂਤ ਕਾਸ਼ਤਕਾਰ | 252 | 617 | 1181 | 2001 | 3338 |
| | (24.9) | (27.5) | (30.2) | (26.5) | (23.8) |
| ਛੋਟੇ ਕਾਸ਼ਤਕਾਰ | 168 | 589 | 952 | 1952 | 3467 |
| | (16.6) | (26.2) | (24.3) | (25.8) | (24.7) |
| ਸੀਮਾਂਤ ਅਤੇ ਛੋਟੇ ਕਾਸ਼ਤਾਰ | 420 | 1206 | 2133 | 3953 | 6805 |
| | (41.5) | (53.7) | (54.5) | (52.3) | (48.5) |
| ਸਾਰੇ ਕਾਸ਼ਤਕਾਰ | 1014 | 2243 | 3915 | 7557 | 14014 |
| | (100.0) | (100.0) | (100.0) | (100.0) | (100.0) |

ਨੋਟ (1) ਰਕਮ ਦਾ ਸਬੰਧ ਦਿੱਤੇ ਗਏ ਸਾਲ ਵਿੱਚ ਵੰਡੀ ਗਈ ਰਕਮ ਨਾਲ ਹੈ।

(2) ਬਰੈਕਟਾਂ ਵਿਚਲੀ ਸੰਖਿਆ ਕੁੱਲ ਉਧਾਰ ਵਿੱਚ ਹਰ ਵਰਗ ਨੂੰ ਦਿੱਤੇ ਉਧਾਰ ਦਾ ਪ੍ਰਤੀਸ਼ਤ ਹੈ।

ਸ੍ਰੋਤ:- ਰਿਜ਼ਰਵ ਬੈਂਕ ਆਫ ਇੰਡੀਆ, ਰਿਪੋਰਟ ਆਫ ਕਰੰਸੀ ਐਂਡ ਫਾਈਨਾਂਸ, ਵੱਖ-ਵੱਖ ਅੰਕ

ਸਾਰਣੀ 66 ਤੋਂ ਦੇਖਿਆ ਜਾ ਸਕਦਾ ਹੈ ਕਿ ਕਿਸਾਨੀ ਦੀਆਂ ਵੱਖ-ਵੱਖ ਪਰਤਾਂ ਨੂੰ ਵਪਾਰਕ ਬੈਂਕ ਦੁਆਰਾ ਦਿੱਤੇ ਜਾਣ ਵਾਲੇ ਕੁੱਲ ਉਧਾਰ ਵਿੱਚ ਸੀਮਾਂਤ ਅਤੇ ਛੋਟੇ ਕਿਸਾਨਾਂ ਦਾ ਹਿੱਸਾ 1990-91, 1999-2000 ਤੱਕ 54.5 ਫੀਸਦੀ ਤੋਂ ਘਟ ਕੇ 48.5 ਫੀਸਦੀ ਰਹਿ ਗਿਆ ਹੈ। ਜਦ ਕਿ ਇਸ ਸਮੇਂ ਦੌਰਾਨ ਦਰਮਿਆਨੇ ਅਤੇ ਧਨੀ ਕਿਸਾਨਾਂ ਦਾ ਹਿੱਸਾ 45.5 ਫੀਸਦੀ ਤੋਂ ਵਧ ਕੇ 51.5 ਫੀਸਦੀ ਹੋ ਗਿਆ।



ਆਓ ਹੁਣ ਕਰਜ਼ੇ ਦੇ ਮਕਸਦ ਅਨੁਸਾਰ ਵੱਖ-ਵੱਖ ਰਾਜਾਂ ਵਿੱਚ ਕਿਸਾਨਾਂ ਦੁਆਰਾ ਲਏ ਕਰਜੇ ਉੱਪਰ ਇੱਕ ਨਜ਼ਰ ਮਾਰਦੇ ਹਾਂ:-

**ਸਾਰਣੀ 67**

ਵੱਖ-ਵੱਖ ਰਾਜਾਂ ਵਿੱਚ ਕਿਸਾਨ ਪਰਿਵਾਰਾਂ ਦੁਆਰਾ ਲਏ ਕਰਜ਼ ਦੇ ਮਕਸਦ ਅਨੁਸਾਰ ਪ੍ਰਤੀ 1000 ਵੰਡ

| ਰਾਜ | ਕਰਜ ਦਾ ਮਕਸਦ | | | | | | | | |
|---|---|---|---|---|---|---|---|---|---|
| | ਖੇਤੀ ਕਿੱਤੇ ਵਾਸਤੇ ਪੂੰਜੀਗਤ ਖਰਚ | ਖੇਤੀ ਕਿੱਤੇ ਦੇ ਚਾਲੂ ਖਰਚ | ਗੈਰ ਖੇਤੀ ਕਿੱਤੇ ਵਾਸਤੇ ਖਰਚ | ਖਪਤਕਾਰੀ ਖਰਚ | ਵਿਆਹ ਅਤੇ ਹੋਰ ਖਰਚ | ਸਿੱਖਿਆ | ਮੈਡਿਕਲ ਖਰਚ | ਹੋਰ ਖਰਚ | ਸਾਰੇ ਮਕਸਦ |
| (1) | (2) | (3) | (4) | (5) | (6) | (7) | (8) | (9) | (10) |
| ਆਂਧਰਾ ਪ੍ਰਦੇਸ਼ | 234 | 381 | 32 | 115 | 96 | 14 | 24 | 105 | 1000 |
| ਅਰੁਣਾਚਲ ਪ੍ਰਦੇਸ਼ | 44 | 58 | 5 | 159 | 0 | 203 | 120 | 411 | 1000 |
| ਆਸਾਮ | 166 | 67 | 162 | 124 | 118 | 1 | 15 | 348 | 1000 |
| ਬਿਹਾਰ | 308 | 86 | 76 | 64 | 229 | 23 | 102 | 112 | 1000 |
| ਛੱਤੀਸਗੜ੍ਹ | 403 | 300 | 82 | 67 | 64 | 3 | 34 | 47 | 1000 |
| ਗੁਜਰਾਤ | 203 | 503 | 39 | 63 | 102 | 5 | 30 | 56 | 1000 |
| ਹਰਿਆਣਾ | 360 | 262 | 68 | 48 | 140 | 0 | 20 | 103 | 1000 |
| ਹਿਮਾਚਲ ਪ੍ਰਦੇਸ਼ | 94 | 101 | 290 | 66 | 102 | 9 | 29 | 309 | 1000 |
| ਜੰਮੂ ਅਤੇ ਕਸ਼ਮੀਰ | 260 | 32 | 241 | 183 | 73 | 0 | 20 | 171 | 1000 |
| ਝਾਰਖੰਡ | 272 | 53 | 248 | 405 | 98 | 0 | 9 | 216 | 1000 |

| | | | | | | | | | |
|---|---|---|---|---|---|---|---|---|---|
| ਕਰਨਾਟਕਾ | 307 | 375 | 98 | 56 | 74 | 6 | 2 | 81 | 1000 |
| ਕੇਰਲਾ | 110 | 104 | 228 | 102 | 112 | 14 | 25 | 305 | 1000 |
| ਮਧਿਆ ਪ੍ਰਦੇਸ਼ | 470 | 213 | 14 | 96 | 144 | 1 | 36 | 27 | 1000 |
| ਮਹਾਰਾਸ਼ਟਰ | 379 | 375 | 48 | 42 | 49 | 9 | 15 | 83 | 1000 |
| ਮਨੀਪੁਰ | 4 | 30 | 124 | 113 | 93 | 87 | 220 | 331 | 1000 |
| ਮੇਘਾਲਿਆ | 321 | 464 | 0 | 142 | 1 | 2 | 0 | 69 | 1000 |
| ਮਿਜ਼ੋਰਮ | 807 | 0 | 2 | 126 | 0 | 12 | 0 | 53 | 1000 |
| ਨਾਗਾਲੈਂਡ | 115 | 60 | 189 | 127 | 44 | 81 | 8 | 376 | 1000 |
| ਉੜੀਸਾ | 289 | 244 | 115 | 114 | 140 | 1 | 29 | 69 | 1000 |
| ਪੰਜਾਬ | 264 | 360 | 44 | 85 | 102 | 0 | 26 | 120 | 1000 |
| ਰਾਜਸਥਾਨ | 375 | 197 | 22 | 138 | 176 | 8 | 39 | 44 | 1000 |
| ਸਿੱਕਮ | 122 | 49 | 221 | 204 | 2 | 0 | 6 | 396 | 1000 |
| ਤਾਮਿਲਨਾਡੂ | 243 | 251 | 55 | 131 | 87 | 26 | 41 | 166 | 1000 |
| ਤ੍ਰਿਪੁਰਾ | 263 | 157 | 171 | 68 | 42 | 0 | 17 | 281 | 1000 |
| ਉੱਤਰ ਪ੍ਰਦੇਸ਼ | 403 | 206 | 70 | 68 | 118 | 2 | 61 | 71 | 1000 |
| ਉੱਤਰਾਂਚਲ | 184 | 158 | 173 | 92 | 74 | 0 | 22 | 297 | 1000 |
| ਪੱਛਮੀ ਬੰਗਾਲ | 244 | 213 | 103 | 72 | 111 | 5 | 51 | 201 | 1000 |
| ਕੇਂਦਰ ਸ਼ਾਸ਼ਤ | 90 | 171 | 56 | 123 | 190 | 1 | 14 | 353 | 1000 |
| ਪ੍ਰਦੇਸ਼ਾਂ ਦਾ ਸਮੂਹ | | | | | | | | | |
| ਕੁੱਲ ਭਾਰਤ | 306 | 278 | 67 | 88 | 111 | 8 | 33 | 108 | 1000 |

ਸ੍ਰੋਤ:- ਐੱਨ.ਐੱਸ.ਐੱਸ.ਓ ( 2005) 59 ਵਾਂ ਗੇੜ



ਸਾਰਣੀ 67 ਤੋਂ ਸਪੱਸ਼ਟ ਹੈ ਕਿ ਕੁੱਲ ਭਾਰਤ ਦੇ ਪੱਧਰ 'ਤੇ ਕਿਸਾਨ ਪਰਿਵਾਰ ਲਏ ਗਏ ਕੁੱਲ ਕਰਜ਼ 'ਚੋਂ 65.1 ਫੀਸਦੀ ਪੈਦਾਵਾਰੀ ਸਰਗਰਮੀਆਂ (ਖੇਤੀ ਕਿੱਤੇ ਵਾਸਤੇ ਪੂੰਜੀਗਤ ਖਰਚ + ਖੇਤੀ ਕਿੱਤੇ ਦੇ ਚਾਲੂ ਖਰਚ+ ਹੋਰ ਗੈਰ ਖੇਤੀ ਕਿੱਤੇ ਵਾਸਤੇ ਖਰਚ) ਉਪਰ ਖਰਚ ਕਰਦੇ ਹਨ। ਜਦ ਕਿ ਘਰੇਲੂ ਖਰਚ (ਖਪਤਕਾਰੀ ਖਰਚ + ਵਿਆਹ ਅਤੇ ਹੋਰ ਰਸਮਾਂ ਵਾਸਤੇ ਖਰਚ + ਸਿੱਖਿਆ + ਮੈਡੀਕਲ ਖਰਚ) ਵਾਸਤੇ ਲਏ ਗਏ ਕੁੱਲ ਕਰਜ਼ ਦਾ ਸਿਰਫ 24% ਹਿੱਸਾ ਖਰਚ ਕਰਦੇ ਹਨ। ਵੱਖ-ਵੱਖ ਰਾਜਾਂ ਦੀ ਗੱਲ ਕਰੀਏ ਤਾਂ ਕਿਸਾਨ ਪਰਿਵਾਰ ਲਏ ਗਏ ਕੁੱਲ ਕਰਜ਼ ਦਾ ਆਂਧਰਾ ਪ੍ਰਦੇਸ਼ ਵਿੱਚ 64.7%, ਛੱਤੀਸਗੜ੍ਹ ਵਿੱਚ 78.5%, ਗੁਜਰਾਤ ਵਿੱਚ 74.5%, ਹਰਿਆਣਾ 69%, ਕਰਨਾਟਕ ਵਿੱਚ 78%, ਮੱਧ ਪ੍ਰਦੇਸ਼ ਵਿੱਚ 69.7% , ਮਹਾਂਰਾਸ਼ਟਰ ਵਿੱਚ 80.2%, ਮੇਘਾਲਿਆ ਵਿੱਚ 78.5%, ਮਿਜੋਰਮ ਵਿੱਚ 80.9% , ਉੜੀਸਾ ਵਿੱਚ 64.8%, ਪੰਜਾਬ ਵਿੱਚ 66.8%, ਉੱਤਰ ਪ੍ਰਦੇਸ਼ ਵਿੱਚ 67.9% ਹਿੱਸਾ ਪੈਦਾਵਾਰੀ ਮਕਸਦਾਂ ਵਾਸਤੇ ਲੈਂਦੇ ਸਨ।

**ਸਾਰਣੀ 68**

**ਪਰਿਵਾਰਾਂ ਦੇ ਅਸਾਸੇ, ਕਰਜੇ ਦੇ ਮਕਸਦ ਅਨੁਸਾਰ ਨਕਦ ਕਰਜੇ ਦਾ ਪ੍ਰਤੀਸ਼ਤ ਹਿੱਸਾ 30 ਜੂਨ 1981ਨੂੰ**

| ਪਰਿਵਾਰਾਂ ਦੇ ਅਸਾਸੇ (ਰੁਪਏ) | ਪੈਦਾਵਾਰੀ ਮਕਸਦਾਂ ਵਾਸਤੇ | ਘਰੇਲੂ ਖਰਚੇ ਲਈ | ਕਰਜੇ ਦੀ ਮੁੜ ਅਦਾਇਗੀ ਲਈ | ਹੋਰ | ਸਾਰੇ ਮਕਸਦਾਂ ਵਾਸਤੇ |
|---|---|---|---|---|---|
| 1000 ਤੱਕ | 15.17 | 79.84 | 0.00 | 5.79 | 100 |
| 1000 ਤੋਂ 5000 | 29.35 | 59.47 | 0.85 | 10.33 | 100 |
| 5000 ਤੋਂ 10,000 | 41.15 | 44.94 | 0.62 | 13.29 | 100 |
| 10,000 ਤੋਂ 20,000 | 53.71 | 34.42 | 0.80 | 11.07 | 100 |
| 20,0000 ਤੋਂ 50,000 | 64.28 | 27.15 | 0.31 | 7.76 | 100 |
| 50,000 ਤੋਂ 100,000 | 73.42 | 19.39 | 1.03 | 6.25 | 100 |
| 100,000 ਤੋਂ 500,000 | 81.02 | 10.10 | 0.70 | 8.18 | 100 |
| 500,000 ਅਤੇ ਉੱਪਰ | 96.98 | 1.61 | 0.45 | 0.96 | 100 |
| ਸਾਰੇ ਗਰੁੱਪ | 69.07 | 22.33 | 0.76 | 7.84 | 100 |

ਸ੍ਰੋਤ - ਐੱਨ. ਐੱਸ. ਐੱਸ. ਓ. 37ਵਾਂ ਗੇੜ

ਸਾਰਣੀ 68 ਤੋਂ ਦੇਖਿਆ ਜਾ ਸਕਦਾ ਹੈ ਕਿ ਜਿਵੇਂ-ਜਿਵੇਂ ਪਰਿਵਾਰ ਦੇ ਅਸਾਸੇ ਵਧਦੇ ਹਨ ਉਵੇਂ ਹੀ ਪੈਦਾਵਾਰੀ ਮਕਸਦਾਂ ਵਾਸਤੇ ਕਰਜ਼ੇ ਦੀ ਵਰਤੋਂ ਵੀ ਵਧਦੀ ਜਾਂਦੀ ਹੈ ਅਤੇ ਅੱਜ ਤੋਂ ਢਾਈ ਦਹਾਕੇ ਪਹਿਲਾਂ ਹੀ ਇਹ ਰੁਝਾਨ ਬਹੁਤ ਅੱਗੇ ਵਧ ਚੁੱਕਾ ਸੀ। ਸਾਰਣੀ 67 ਅਤੇ 68 ਦੋਹਾਂ ਤੋਂ ਸਪੱਸ਼ਟ ਹੈ ਕਿ ਕਿਸਾਨ ਹੁਣ ਕਰਜ਼ੇ ਦੇ ਵੱਡੇ ਹਿੱਸੇ ਦੀ ਵਰਤੋਂ ਪੈਦਾਵਾਰੀ ਮਕਸਦਾਂ ਵਾਸਤੇ ਕਰਦੇ ਹਨ ਜਦ ਕਿ ਘਰੇਲੂ ਖਪਤ ਵਾਸਤੇ ਕਰਜ਼ੇ ਦੀ ਵਰਤੋਂ ਕਾਫੀ ਘਟ ਗਈ ਹੈ। ਇਹ ਰੁਝਾਨ ਭਾਰਤੀ ਖੇਤੀ ਵਿੱਚ ਪੂੰਜੀਵਾਦੀ ਪੈਦਾਵਾਰੀ ਸਬੰਧਾਂ ਨੂੰ ਹੀ ਦਰਸਾਉਂਦਾ ਹੈ।

ਆਓ ਹੁਣ ਕਿਸਾਨਾਂ ਦੁਆਰਾ ਲਏ ਜਾਣ ਵਾਲੇ ਕਰਜ਼ ਦੇ ਸ੍ਰੋਤਾਂ ਉੱਪਰ ਇੱਕ ਨਜ਼ਰ ਮਾਰਦੇ ਹਾਂ—

**ਸਾਰਣੀ 69**

ਵੱਖ-ਵੱਖ ਰਾਜਾਂ ਵਿੱਚ ਕਿਸਾਨ ਪਰਿਵਾਰ ਦੁਆਰਾ ਲਏ ਗਏ ਕਰਜ਼ੇ ਦੀ ਸ੍ਰੋਤ ਅਨੁਸਾਰ ਪ੍ਰਤੀ 1000 ਵੰਡ

ਕਰਜ਼ੇ ਦਾ ਸਰੋਤ

| ਰਾਜ | ਸਰਕਾਰ | ਕੋਆਪਰੇਟਿਵ ਸੋਸਾਇਟੀ | ਬੈਂਕ | ਖੇਤੀ/ਪੇਸ਼ਾਵਰ ਸ਼ਾਹੂਕਾਰ | ਵਪਾਰੀ | ਰਿਸ਼ਤੇਦਾਰ ਅਤੇ ਮਿੱਤਰ | ਡਾਕਟਰ/ਵਕੀਲ ਆਦਿ | ਹੋਰ | ਸਾਰੇ |
|---|---|---|---|---|---|---|---|---|---|
| (1) | (2) | (3) | (4) | (5) | (6) | (7) | (8) | (9) | (10) |
| ਆਂਧਰਾ ਪ੍ਰਦੇਸ਼ | 10 | 104 | 200 | 534 | 48 | 53 | 9 | 41 | 1000 |
| ਅਰੁਨਾਚਲ ਪ੍ਰਦੇਸ਼ | 61 | 0 | 208 | 0 | 159 | 507 | 0 | 65 | 1000 |
| ਅਸਾਮ | 70 | 27 | 278 | 155 | 120 | 247 | 5 | 99 | 1000 |
| ਬਿਹਾਰ | 22 | 25 | 370 | 328 | 11 | 128 | 12 | 106 | 1000 |
| ਛੱਤੀਸਗੜ੍ਹ | 13 | 206 | 505 | 130 | 42 | 63 | 7 | 35 | 1000 |
| ਗੁਜਰਾਤ | 5 | 418 | 272 | 65 | 44 | 177 | 9 | 10 | 1000 |
| ਹਰਿਆਣਾ | 11 | 239 | 426 | 241 | 11 | 34 | 15 | 4 | 1000 |
| ਹਿਮਾਚਲ ਪ੍ਰਦੇਸ਼ | 61 | 116 | 476 | 72 | 55 | 170 | 1 | 49 | 1000 |
| ਜੰਮੂ ਕਸ਼ਮੀਰ | 131 | 2 | 543 | 11 | 155 | 155 | 0 | 2 | 1000 |
| ਝਾਰਖੰਡ | 39 | 45 | 557 | 190 | 17 | 136 | 4 | 123 | 1000 |
| ਕਰਨਾਟਕ | 19 | 169 | 501 | 200 | 19 | 68 | 4 | 21 | 1000 |
| ਕੇਰਲਾ | 49 | 283 | 491 | 74 | 17 | 66 | 10 | 9 | 1000 |
| ਮੱਧ ਪ੍ਰਦੇਸ਼ | 19 | 169 | 381 | 226 | 90 | 101 | 5 | 8 | 1000 |
| ਮਹਾਰਾਸ਼ਟਰ | 12 | 485 | 341 | 68 | 8 | 59 | 3 | 24 | 1000 |
| ਮਨੀਪੁਰ | 15 | 0 | 167 | 329 | 40 | 401 | 0 | 49 | 1000 |
| ਮੇਘਾਲਿਆ | 60 | 0 | 0 | 128 | 3 | 809 | 0 | 0 | 1000 |
| ਮਿਜ਼ੋਰਮ | 243 | 31 | 499 | 0 | 33 | 193 | 0 | 0 | 1000 |
| ਨਾਗਾਲੈਂਡ | 75 | 77 | 536 | 3 | 153 | 155 | 0 | 0 | 1000 |
| ਉੜੀਸਾ | 130 | 181 | 437 | 148 | 8 | 84 | 1 | 10 | 1000 |
| ਪੰਜਾਬ | 19 | 176 | 284 | 363 | 82 | 63 | 6 | 7 | 1000 |
| ਰਾਜਸਥਾਨ | 13 | 59 | 270 | 365 | 192 | 69 | 18 | 14 | 1000 |
| ਸਿਕੱਮ | 348 | 0 | 230 | 73 | 221 | 67 | 0 | 61 | 1000 |
| ਤਾਮਿਲਨਾਡੂ | 20 | 233 | 281 | 397 | 4 | 52 | 1 | 11 | 1000 |
| ਤ੍ਰੀਪੁਰਾ | 164 | 28 | 605 | 20 | 39 | 119 | 0 | 25 | 1000 |
| ਉੱਤਰ ਪ੍ਰਦੇਸ਼ | 24 | 67 | 512 | 191 | 29 | 138 | 19 | 20 | 1000 |
| ਉੱਤਰਾਂਚਲ | 315 | 48 | 398 | 59 | 17 | 149 | 0 | 14 | 1000 |
| ਪੱਛਮੀ ਬੰਗਾਲ | 103 | 192 | 285 | 130 | 107 | 154 | 7 | 23 | 1000 |
| ਯੂ.ਟੀਜ਼ ਦਾ ਸਮੂਹ | 307 | 147 | 136 | 103 | 61 | 245 | 0 | 1 | 1000 |
| ਕੁੱਲ ਭਾਰਤ | 25 | 196 | 356 | 257 | 52 | 85 | 9 | 21 | 1000 |

ਸ੍ਰੋਤ:- ਐੱਨ.ਐੱਸ.ਐੱਸ.ਓ (2005) 59 ਵਾਂ ਰਾਉਂਡ

ਸਾਰਣੀ 69 ਦਰਸਾਉਂਦੀ ਹੈ ਕਿ 2005 ਕੁੱਲ ਭਾਰਤ ਦੇ ਪੱਧਰ ’ਤੇ ਕਿਸਾਨ ਪਰਿਵਾਰਾਂ ਦੁਆਰਾ ਲਏ ਗਏ ਕੁੱਲ ਕਰਜ਼ ਦਾ 57.7 ਫੀਸਦੀ ਹਿੱਸਾ ਸੰਸਥਾਗਤ ਸ੍ਰੋਤਾਂ ( ਸਰਕਾਰ + ਕੋਆਪਰੇਟਿਵ ਸੋਸਾਇਟੀਆਂ + ਬੈਂਕ) ਤੋਂ ਲਿਆ ਗਿਆ ਹੈ ਜਦ ਕਿ ਗੈਰ ਸੰਸਥਾਗਤ ਸ੍ਰੋਤਾਂ ( ਪੇਸ਼ੇਵਰ ਸ਼ਾਹੂਕਾਰ + ਵਪਾਰੀ ) ਦਾ ਹਿੱਸਾ 30.9% ਹੈ। ਵੱਖ-ਵੱਖ ਰਾਜਾਂ ’ਤੇ ਨਜ਼ਰ ਮਾਰੀਏ ਤਾਂ ਕਿਸਾਨ ਪਰਿਵਾਰਾਂ ਵੱਲੋਂ ਲਏ ਗਏ ਕੁੱਲ ਕਰਜ਼ ਵਿੱਚ ਸੰਸਥਾਗਤ ਸ੍ਰੋਤਾਂ ਦਾ ਹਿੱਸਾ, ਛੱਤੀਸ਼ਗੜ੍ਹ 72.4% ,ਗੁਜਰਾਤ 69.5% ,ਹਰਿਆਣਾ 67.6%, ਹਿਮਾਚਲ ਪ੍ਰਦੇਸ਼ 65.3%, ਜੰਮੂ ਅਤੇ ਕਸ਼ਮੀਰ 67.6%, ਝਾਰਖੰਡ 64.1%, ਕਰਨਾਟਕ 68.9%, ਕੇਰਲਾ 82.3%, ਮਹਾਂਰਾਸ਼ਟਰ 83.8%, ਮਿਜ਼ੋਰਮ 77.3%, ਨਾਗਾਲੈਂਡ 68.8%, ਉੜੀਸਾ 74.8%, ਤਰਿਪੁਰਾ 79.7%, ਉੱਤਰ ਪ੍ਰਦੇਸ਼ 60.3 %, ਉਤਰਾਂਚਲ 76.1%, ਪੱਛਮੀ ਬੰਗਾਲ 58%, ਯੂ.ਟੀਜ਼ ਦੇ ਸਮੂਹ ’ਚ 59% ਹਿੱਸਾ ਸੀ। ਇਹ ਉਹ 17 ਰਾਜ ਅਤੇ ਯੂ. ਟੀਜ਼ ਹਨ ਜਿੱਥੇ ਕਿਸਾਨਾਂ ਦੁਆਰਾ ਸੰਸਥਾਗਤ ਸ੍ਰੋਤ ਤੋਂ ਲਏ ਗਏ ਕਰਜੇ ਦਾ ਪ੍ਰਤੀਸ਼ਤ ਕੌਮੀ ਔਸਤ ਤੋਂ ਵਧੇਰੇ ਹੈ। ਦੂਜੇ ਪਾਸੇ ਆਂਧਰਾ ਪ੍ਰਦੇਸ਼, ਬਿਹਾਰ, ਮਨੀਪੁਰ, ਪੰਜਾਬ, ਰਾਜਸਥਾਨ, ਤਾਮਿਲਨਾਡੂ ਆਦਿ ਸਿਰਫ ਛੇ ਰਾਜ ਅਜਿਹੇ ਹਨ ਜਿੱਥੇ ਕਿਸਾਨਾਂ ਦੁਆਰਾ ਲਏ ਗਏ ਕੁੱਲ ਕਰਜ ਵਿੱਚ ਸੰਸਥਾਗਤ ਸ੍ਰੋਤਾਂ ਦਾ ਹਿੱਸਾ ਕਾਫੀ ਘੱਟ ਹੈ।

ਉਪਰੋਕਤ ਤੱਥਾਂ ਤੋਂ ਸਪੱਸ਼ਟ ਹੈ ਕਿ ਅਜ਼ਾਦੀ ਤੋਂ ਬਾਅਦ ਦੇ ਦਹਾਕਿਆਂ ਵਿੱਚ ਭਾਰਤ ਦੇ ਪੇਂਡੂ ਖੇਤਰ ਵਿੱਚ ਗੈਰ ਸੰਸਥਾਗਤ ਸ਼ਾਹੂਕਾਰਾਂ ਦੀ ਜਕੜ ਮਹੱਤਵਪੂਰਨ ਹੱਦ ਤੱਕ ਟੁੱਟੀ ਹੈ। ਜਿਆਦਾਤਰ ਰਾਜਾਂ ਵਿੱਚ ਇਹ ਗੈਰ ਸੰਸਥਾਗਤ ਸੂਦਖੋਰੀ ਨਾ ਮਾਤਰ ਰਹਿ ਗਈ ਹੈ।

ਸ਼੍ਰੀ ਅਰਵਿੰਦ ਲਿਖਦੇ ਹਨ ,“ ਸੂਦਖੋਰੀ ਅਤੇ ਸ਼ਾਹੂਕਾਰਾ ਪੈਦਾਵਾਰ ਦੇ ਪੂਰਵ-ਪੂੰਜੀਵਾਦੀ ਤੌਰ ਤਰੀਕਿਆਂ ਦੀਆਂ ਸੂਚਕ ਹਨ ਜਦ ਕਿ ਬੈਂਕ ਕਰਜਾ ਆਧੁਨਿਕ ਤੌਰ ਦਾ ਲਖਾਇਕ ਹੈ।” (ਭਾਰਤ ਦਾ ਖਾਸਾ ਅਰਧ ਜਗੀਰੂ ਕਿਉਂ ਪੰਨਾ -7) ਇੱਥੋਂ ਅੱਗੇ ਮਾਰਕਸ ਦੇ ਹਵਾਲੇ ਰਾਹੀਂ ਵੀ ਉਹਨਾਂ ਨੇ ਇਹ ਗੱਲ ਸਾਬਿਤ ਕਰਨ ਦੀ ਕੋਸ਼ਿਸ਼ ਕੀਤੀ ਹੈ। ਸ਼੍ਰੀ ਮਾਨ ਅਰਵਿੰਦ ਦਾ ਉਪਰੋਕਤ ਬਿਆਨ ਦਰੁਸਤ ਹੈ, ਬਸ ਉਹਨਾਂ ਨੇ ਪੇਂਡੂ ਕਰਜ਼ਦਾਰੀ ਸਬੰਧੀ ਤੱਥਾਂ ਦੀ ਪੜਤਾਲ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਜੋ ਦਰਸਾਉਂਦੇ ਹਨ ਕਿ ਭਾਰਤ ਦੇ ਪੇਂਡੂ ਖੇਤਰ ਵਿੱਚ ਹੋਏ ਪੂੰਜੀਵਾਦੀ ਵਿਕਾਸ ਕਾਰਨ ‘ ਸੂਦਖੋਰੀ ਅਤੇ ਸ਼ਾਹੂਕਾਰੇ’ ਦੀ ਰਹਿੰਦ ਖੂੰਹਦ ਹੀ ਬਾਕੀ ਬਚੀ ਹੈ ਅਤੇ ਪੂਰਵ ਪੂੰਜੀਵਾਦੀ

ਪੈਦਾਵਾਰੀ ਸਬੰਧਾਂ ਦੀ ਵੀ।

**(8) ਕੁੱਲ ਘਰੇਲੂ ਪੈਦਾਵਾਰ (G.D.P.) ਅਤੇ ਬਰਾਮਦਾਂ ਦੀ ਬਣਤਰ (Composition)**

ਅਜ਼ਾਦੀ ਤੋਂ ਬਾਅਦ ਦੇ ਦਹਾਕਿਆਂ ਵਿੱਚ ਭਾਰਤ ਦੀ ਕੁੱਲ ਘਰੇਲੂ ਪੈਦਾਵਾਰ ਅਤੇ ਬਰਾਮਦਾਂ (Exports) ਦੀ ਬਣਤਰ ਵਿੱਚ ਹੋਈਆਂ ਤਬਦੀਲੀਆਂ ਤੋਂ ਵੀ ਭਾਰਤੀ ਅਰਥਚਾਰੇ ਦੀ ਹੋਈ ਪੂੰਜੀਵਾਦੀ ਰੂਪਬਦਲੀ ਨੂੰ ਦੇਖਿਆ ਜਾ ਸਕਦਾ ਹੈ। ਕੁੱਲ ਘਰੇਲੂ ਪੈਦਾਵਾਰ ਵਿੱਚ ਅਤੇ ਇਸੇ ਤਰਾਂ ਬਰਾਮਦਾਂ ਵਿੱਚ ਵੀ ਲਗਾਤਾਰ ਖੇਤੀ ਖੇਤਰ ਦਾ ਹਿੱਸਾ ਘਟਦਾ ਗਿਆ ਹੈ, ਜਦਕਿ ਸੱਨਅਤੀ ਅਤੇ ਸੇਵਾ ਖੇਤਰ ਦਾ ਹਿੱਸਾ ਲਗਾਤਾਰ ਵਧਦਾ ਗਿਆ ਹੈ:-

**ਸਾਰਣੀ**-70

**ਕੁੱਲ ਘਰੇਲੂ ਪੈਦਾਵਾਰ ਦੀ ਬਣਤਰ (1970-71 ਦੀਆਂ ਕੀਮਤਾਂ 'ਤੇ)**

(ਪ੍ਰਤੀਸ਼ਤ)

| ਸੈਕਟਰ | ਯੋਜਨਾ ਤੋਂ ਪਹਿਲਾਂ | ਪਹਿਲੀ ਯੋਜਨਾ ਦੇ ਅੰਤ 'ਤੇ | ਦੂਜੀ ਯੋਜਨਾ ਦੇ ਅੰਤ 'ਤੇ | ਤੀਜੀ ਯੋਜਨਾ ਦੇ ਅੰਤ 'ਤੇ | ਸਲਾਨਾ ਯੋਜਨਾ ਦੇ ਅੰਤ 'ਤੇ | ਚੌਥੀ ਯੋਜਨਾ ਦੇ ਅੰਤ 'ਤੇ | ਪੰਜਵੀਂ ਯੋਜਨਾ ਦੇ ਅੰਤ 'ਤੇ |
|---|---|---|---|---|---|---|---|
| | 1950-51 | 55-56 | 60-61 | 65-66 | 68-69 | 73-74 | 78-79 |
| ਖੇਤੀ ਅਤੇ ਸੰਬੰਧਤ ਸੈਕਟਰ | 58.9 | 57.3 | 54.2 | 45.6(49.9) | 46.3 | 45.2 | 41.6 |
| ਖਣਨ, ਉਦਯੋਗ ਅਤੇ ਉਸਾਰੀ | 14.9 | 15.9 | 17.7 | 22.0(20.0) | 21.2 | 21.6 | 22.5 |
| ਬਿਜਲੀ, ਗੈਸ, ਪਾਣੀ ਸਪਲਾਈ ਅਤੇ ਸੰਚਾਰ | 3.9 | 4.2 | 4.9 | 6.1(5.4) | 6.4 | 6.8 | 7.4 |
| ਸੇਵਾਵਾਂ | 22.3 | 22.6 | 23.2 | 26.3(24.5) | 26.1 | 26.4 | 28.5 |
| ਕੁੱਲ | 100.0 | 100.0 | 100.0 | 100.0 | 100.0 | 100.0 | 100.0 |

ਸ੍ਰੋਤ— 'ਛੇਵੀਂ ਪੰਜ ਸਾਲਾ ਯੋਜਨਾ' ਪੰਨਾ-13



ਕੁੱਲ ਘਰੇਲੂ ਪੈਦਾਵਾਰ ਦੀ ਬਣਤਰ ਨਾਲ ਸਬੰਧਤ ਤਾਜ਼ੇ ਅੰਕੜੇ ਇਸ ਪ੍ਰਕਾਰ ਹਨ। ਇਹਨਾਂ ਵਿੱਚ 70 ਵਿਆਂ ਤੋਂ ਲੈ ਕੇ 2003-04 ਤੱਕ ਕੁੱਲ ਘਰੇਲੂ ਪੈਦਾਵਾਰ ਦੀ ਬਣਤਰ ਵਿੱਚ ਹੋਈਆਂ ਤਬਦੀਲੀਆਂ ਨੂੰ ਦਰਸਾਇਆ ਗਿਆ ਹੈ। "ਕੁੱਲ ਘਰੇਲੂ ਪੈਦਾਵਾਰ ਵਿੱਚ ਖੇਤੀ ਅਤੇ ਸਬੰਧਿਤ ਸੈਕਟਰ ਦਾ ਹਿੱਸਾ 70ਵਿਆਂ 'ਚ ਔਸਤ 42.8% ਤੋਂ ਘਟਕੇ 2003-04 'ਚ 22.1% ਹੋ ਗਿਆ, ਇਸੇ ਅਰਸੇ 'ਚ ਸੇਵਾ ਖੇਤਰ ਦਾ ਹਿੱਸਾ ਔਸਤ 34.5% ਤੋਂ ਵਧਕੇ 51.0% ਹੋ ਗਿਆ ਜਦੋਂ ਕਿ ਸੱਨਅਤੀ ਖੇਤਰ ਦਾ ਔਸਤ 22.8% ਤੋਂ ਥੋੜ੍ਹਾ ਜਿਹਾ ਵਧਕੇ 26.9% ਹੋ ਗਿਆ।" (ਅਲਟਰਨੇਟਿਵ ਇਕਨਾਮਿਕ ਸਰਵੇ 2004, ਪੰਨਾ-13)

ਉਪਰੋਕਤ ਅੰਕੜਿਆਂ ਤੋਂ ਦੇਖਿਆ ਜਾ ਸਕਦਾ ਹੈ ਕਿ ਕੁੱਲ ਘਰੇਲੂ ਪੈਦਾਵਾਰ ਵਿੱਚ ਖੇਤੀ ਅਤੇ ਸਬੰਧਤ ਸੈਕਟਰ ਦਾ ਹਿੱਸਾ 1950-51 ਵਿੱਚ 58.9% ਤੋਂ ਘਟਕੇ 2003-04 ਵਿੱਚ 22.1% ਰਹਿ ਗਿਆ ਹੈ ਜਦ ਕਿ ਇਸੇ ਅਰਸੇ ਦੌਰਾਨ ਸੱਨਅਤੀ ਅਤੇ ਸੇਵਾ ਖੇਤਰ ਦਾ ਹਿੱਸਾ 41% ਤੋਂ ਵਧਕੇ 77.9% ਹੋ ਗਿਆ ਹੈ। ਕੁੱਲ ਘਰੇਲੂ ਪੈਦਾਵਾਰ ਦੀ ਬਣਤਰ ਵਿੱਚ ਅਜ਼ਾਦੀ ਤੋਂ ਬਾਅਦ ਹੋਈਆਂ ਉਪਰੋਕਤ ਤਬਦੀਲੀਆਂ ਤੋਂ ਇਹ ਨਤੀਜਾ ਕੱਢਿਆ ਜਾ ਸਕਦਾ ਹੈ ਕਿ ਹੁਣ ਭਾਰਤ ਨੂੰ ਇੱਕ ਖੇਤੀ ਪ੍ਰਧਾਨ ਦੇਸ਼ ਕਹਿਣਾ ਗਲਤ ਹੈ। ਕੁੱਲ ਘਰੇਲੂ ਪੈਦਾਵਾਰ ਦੀ ਬਣਤਰ ਦੇ ਅਧਾਰ 'ਤੇ ਭਾਰਤ ਨੂੰ ਇੱਕ ਸਨਅਤੀ ਦੇਸ਼ ਹੀ ਜਾਣਾ ਚਾਹੀਦਾ ਹੈ। ਕੁੱਲ ਘਰੇਲੂ ਪੈਦਾਵਾਰ ਦੀ ਬਣਤਰ ਦੀ ਉਪਰੋਕਤ ਤਸਵੀਰ ਹੀ ਭਾਰਤੀ ਅਰਥਚਾਰੇ ਦੇ ਪੂੰਜੀਵਾਦੀ ਚਰਿੱਤਰ ਸਬੰਧੀ ਕਿਸੇ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿਣ ਦਿੰਦੀ।

ਕੁੱਲ ਘਰੇਲੂ ਪੈਦਾਵਾਰ ਵਿੱਚ ਸੱਨਅਤੀ ਅਤੇ ਸੇਵਾ ਖੇਤਰ ਦੇ ਲਗਾਤਾਰ ਵਧਦੇ ਹਿੱਸ ਦੇ ਬਰਕਸ ਖੇਤੀ ਖੇਤਰ ਦੇ ਹਿੱਸੇ ਵਿੱਚ ਸਾਪੇਖਕ ਗਿਰਾਵਟ ਆਈ ਹੈ, ਜਦੋਂ ਕਿ ਨਿਰਪੇਖ ਅਰਥਾਂ ਵਿੱਚ ਕੁੱਲ ਘਰੇਲੂ ਪੈਦਾਵਾਰ ਵਿੱਚ ਖੇਤੀ ਖੇਤਰ ਦਾ ਹਿੱਸਾ ਲਗਾਤਾਰ ਵਧਦਾ ਗਿਆ ਹੈ। ਸਾਰਣੀ 71 ਇਸ ਰੁਝਾਨ ਨੂੰ ਦਰਸਾਉਂਦੀ ਹੈ।

**ਸਾਰਣੀ-71—**

**ਕੁੱਲ ਘਰੇਲੂ ਪੈਦਾਵਾਰ ਵਿੱਚ ਖੇਤੀ ਸੈਕਟਰ ਦਾ ਹਿੱਸਾ**

(ਫੈਕਟਰ ਕੌਸਟ 'ਤੇ)

| ਸਾਲ | ਫੈਕਟਰ ਕੌਸਟ 'ਤੇ ਕੁੱਲ ਘਰੇਲੂ ਪੈਦਾਵਾਰ | ਖੇਤੀ ਸੈਕਟਰ |
|---|---|---|
| 1950-51 | 1,40,466 | 83,154 |
| 1970-71 | 2,96,278 | 1,42,581 |
| 1990-91 | 6,92,871 | 2,42,012 |
| 2000-01 | 11,98,685 | 3,13,806 |
| 2001-02 | 12,65,429 | 3,30,272 |

ਸ੍ਰੋਤ- Reforms and Economics development, Ranjana, Virdi Book page 48

ਉਪਰੋਕਤ ਸਾਰਣੀ (71) ਦਰਸਾਉਂਦੀ ਹੈ ਕਿ 1950-51 ਤੋਂ 2001-02 ਖੇਤੀ ਖੇਤਰ ਦੀ ਕੁੱਲ ਪੈਦਾਵਾਰ ਵਿੱਚ ਲਗਭਗ ਚਾਰ ਗੁਣਾ ਵਾਧਾ ਹੋਇਆ ਹੈ। ਇਹ ਤੱਥ ਵੀ ਦਰਸਾਉਂਦਾ ਹੈ ਕਿ ਖੇਤੀ ਖੇਤਰ ਵਿੱਚ ਪੈਦਾਵਾਰੀ ਤਾਕਤਾਂ ਦਾ ਵਿਕਾਸ ਹੋਇਆ ਹੈ ਕਿ ਭਾਰਤੀ ਖੇਤੀ ਹੁਣ ਜਗੀਰੂ ਦੌਰ ਦੀ ਖੜੋਤ ਮਾਰੀ ਖੇਤੀ ਨਹੀਂ ਰਹੀ ਸਗੋਂ ਇਹ ਪੂੰਜੀਵਾਦੀ ਖੇਤੀ ਵਿੱਚ ਵਟ ਚੁੱਕੀ ਹੈ, ਜਿੱਥੇ ਲਗਾਤਾਰ ਵਧਦੇ ਪੈਮਾਨੇ 'ਤੇ ਖੇਤੀ ਪੈਦਾਵਾਰ ਹੋ ਰਹੀ ਹੈ।

ਆਓ ਹੁਣ ਭਾਰਤ ਦੀਆਂ ਬਰਾਮਦਾਂ ਦੀ ਬਣਤਰ 'ਤੇ ਇੱਕ ਨਜ਼ਰ ਮਾਰਦੇ ਹਾਂ :-

ਸਾਰਣੀ-72—

**ਬਰਾਮਦਾਂ ਦੀ ਜਿਣਸ ਬਣਤਰ, ਅਪ੍ਰੈਲ-ਅਕਤੂਬਰ 2004-05**

(ਅਮਰੀਕੀ ਡਾਲਰਾਂ 'ਚ)

| ਜਿਣਸ ਸਮੂਹ | ਪ੍ਰਤੀਸ਼ਤ ਹਿੱਸਾ | | | |
|---|---|---|---|---|
| | ਅਪ੍ਰੈਲ - ਮਾਰਚ | | ਅਪ੍ਰੈਲ - ਅਕਤੂਬਰ | |
| | 2002-03 | 2003-04 | 2003-04 | 2004-05 |
| ਬੁਨਿਆਦੀ ਉਤਪਾਦ (Primary Products) | 16.6 | 15.5 | 14.2 | 14.1 |
| ਖੇਤੀ ਅਤੇ ਸਬੰਧਤ ਖੇਤਰ | 12.8 | 11.8 | 11.0 | 9.5 |
| ਕੱਚੀਆਂ ਧਾਤਾਂ (Ores) ਅਤੇ ਖਣਿਜ | 3.8 | 3.7 | 3.2 | 4.7 |
| ਸੱਨਅਤੀ ਵਸਤਾਂ (Manufactured goods) | 76.6 | 76.0 | 77.4 | 73.7 |
| ਟੈਕਸਟਾਈਲ (ਰੈਡੀਕਲ ਗਾਰਮੈਂਟਸ ਸਮੇਤ) | 21.1 | 19.0 | 19.0 | 16.3 |
| ਹੀਰੇ ਅਤੇ ਗਹਿਣੇ | 17.2 | 16.6 | 18.5 | 17.5 |
| ਇੰਜੀਨਅਰਿੰਗ ਵਸਤਾਂ | 17.2 | 19.4 | 19.0 | 20.1 |
| ਕੈਮੀਕਲ ਅਤੇ ਸਬੰਧਤ ਉਤਪਾਦ | 14.2 | 14.8 | 14.6 | 14.2 |
| ਚਮੜਾ ਅਤੇ ਇਸ ਤੋਂ ਬਣੀਆਂ ਵਸਤਾਂ | 3.5 | 3.4 | 3.5 | 3.0 |
| ਪੈਟਰੋਲੀਅਮ (Crude and Products) | 4.9 | 5.6 | 5.9 | 8.6 |
| ਹੋਰ | 1.9 | 2.9 | 2.6 | 3.5 |
| ਕੁੱਲ (1+2+3+4) | 100.0 | 100.0 | 100.0 | 100.0 |

ਸ੍ਰੋਤ — ਆਰਥਿਕ ਸਰਵੇਖਣ, ਭਾਰਤ ਸਰਕਾਰ 2004-05 ਪੰਨਾ 123

ਤੀਸਰੀ ਦੁਨੀਆਂ ਦੇ ਪੱਛੜੇ ਹੋਏ ਦੇਸ਼ ਆਮ ਤੌਰ 'ਤੇ ਬੁਨਿਆਦੀ ਉਤਪਾਦਾਂ ਦੇ ਬਰਾਮਦਕਾਰਾਂ ਦੇ ਤੌਰ 'ਤੇ ਜਾਣੇ ਜਾਂਦੇ ਰਹੇ ਹਨ। ਪ੍ਰੰਤੂ ਪਿਛਲੇ ਸਮੇਂ ਦੌਰਾਨ ਖਾਸ ਕਰਕੇ ਦੂਜੀ ਸੰਸਾਰ ਜੰਗ ਤੋਂ ਬਾਅਦ ਦੇ ਦਹਾਕਿਆਂ ਵਿੱਚ ਇਹਨਾਂ ਦੇਸ਼ਾਂ ਦੀ ਸਮਾਜੀ-ਆਰਥਿਕ ਸੰਰਚਨਾ ਵਿੱਚ ਮਹੱਤਵਪੂਰਨ ਬਦਲਾਅ ਆਏ। ਹੁਣ ਇਹ ਦੇਸ਼ (ਤੀਜੀ ਦੁਨੀਆਂ ਦੇ ਸਾਰੇ ਦੇਸ ਨਹੀਂ) ਮੁੱਖ ਤੌਰ 'ਤੇ ਸੱਨਅਤੀ ਵਸਤਾਂ ਦੇ ਬਰਾਮਦਕਾਰਾਂ ਵਜੋਂ ਜਾਣੇ ਜਾਂਦੇ ਹਨ। ਅੱਜ ਤੀਜੀ ਦੁਨੀਆਂ ਦੇ



ਦੇਸ਼ਾਂ ਦੀਆਂ ਕੁੱਲ ਬਰਾਮਦਾਂ ਵਿੱਚ ਸੱਨਅਤੀ ਉਤਪਾਦਾਂ ਦਾ ਹਿੱਸਾ 80% ਹੋ ਚੁੱਕਾ ਹੈ। ਇਹੋ ਹੀ ਰੁਝਾਨ ਭਾਰਤ ਵਿੱਚ ਵੀ ਵੇਖਿਆ ਜਾ ਸਕਦਾ ਹੈ। ਇਹ ਸਭ ਤੀਜੀ ਦੁਨੀਆਂ ਦੇ ਅਰਥਚਾਰਿਆਂ ਦੀ ਅੰਦਰੂਨੀ ਸੰਰਚਨਾ ਵਿੱਚ ਮਹੱਤਵਪੂਰਨ ਤਬਦੀਲੀਆਂ ਭਾਵ ਇਹਨਾਂ ਦੀ ਪੂੰਜੀਵਾਦੀ ਰੂਪਬਦਲੀ ਤੋਂ ਬਿਨਾਂ ਸੰਭਵ ਨਹੀਂ ਸੀ ਹੋ ਸਕਦਾ।

## (9) ਕਾਰਪੋਰੇਟ ਖੇਤੀ

ਭਾਰਤੀ ਖੇਤੀ ਵਿੱਚ ਵੱਡੇ ਕਾਰਪੋਰੇਟ ਘਰਾਣਿਆਂ ਦੀ ਘੁਸਪੈਠ, ਪਿਛਲੇ ਡੇਢ ਦਹਾਕੇ ਦੌਰਾਨ ਵਾਪਰੀ ਇੱਕ ਹੋਰ ਮਹੱਤਵਪੂਰਨ ਘਟਨਾ ਹੈ। ਦੇਸੀ ਅਤੇ ਵਿਦੇਸ਼ੀ ਵੱਡੇ ਕਾਰਪੋਰੇਟ ਘਰਾਣੇ ਜਿਵੇਂ ਕਿ ਪੈਪਸੀ ਫੂਡਜ਼, ਮਾਰਕਜ਼, ਸਪੈਂਸਰ, ਕੈਲੋਗ, ਗੌਡਫਰੇ, ਕੈਡਬਰੀ ਇੰਡੀਆ, ਆਈ. ਟੀ.ਸੀ., ਕਾਰਗਿਲ, ਰੈਲੀਸ ਅਤੇ ਭਾਰਤੀ ਪਹਿਲਾਂ ਹੀ ਠੇਕਾ ਖੇਤੀ (Contract Faming) ਰਾਹੀਂ ਖੇਤੀ 'ਚ ਘੁਸਪੈਠ ਕਰ ਚੁੱਕੀਆਂ ਹਨ। ਮੁਕੇਸ਼ ਅੰਬਾਨੀ ਦੀ ਰਿਲਾਇੰਸ ਖੇਤੀ ਵਿੱਚ ਵੱਡੇ ਪੱਧਰ 'ਤੇ ਪੂੰਜੀ ਨਿਵੇਸ਼ ਦੀਆਂ ਤਿਆਰੀਆਂ ਕਰ ਰਹੀ ਹੈ। ਇਨਾਂ ਕੰਪਨੀਆਂ ਵਿੱਚ ਆਈ. ਟੀ. ਸੀ. ਨੇ ਮੱਧ ਪ੍ਰਦੇਸ਼ ਵਿੱਚ ਸਰਕਾਰੀ ਮੰਡੀਆਂ ਦੇ ਸਮਾਨੰਤਰ ਈ. ਚੁਪਾਲ (ਇਲੈਕਟ੍ਰਾਨਿਕ ਚੁਪਾਲ (ਸੱਥ)) ਦੇ ਨਾਂ 'ਤੇ ਆਪਣਾ ਮੰਡੀ ਨੈੱਟਵਰਕ ਖੜ੍ਹਾ ਕਰਨ ਜ਼ਰੀਏ ਖੇਤੀ ਖੇਤਰ 'ਚ ਪੈਰ ਰੱਖਿਆ ਸੀ। ਖੇਤੀ ਖੇਤਰ ਵਿੱਚ ਕਾਰਪੋਰੇਟ ਸੈਕਟਰ ਦੀ ਘੁਸਪੈਠ ਦੀ ਰਫ਼ਤਾਰ ਇਸ ਤੱਥ ਤੋਂ ਦੇਖੀ ਜਾ ਸਕਦੀ ਹੈ ਕਿ ਆਈ. ਟੀ. ਸੀ. ਨੇ ਸੰਨ 2000 ਵਿੱਚ ਮੱਧ ਪ੍ਰਦੇਸ਼ ਵਿੱਚ ਆਪਣੇ 'ਈ. ਚੁਪਾਲ ਖੋਲ੍ਹਣ ਤੋਂ ਸ਼ੁਰੂਆਤ ਕੀਤੀ ਸੀ, 2005 ਵਿੱਚ ਕੰਪਨੀ ਦੇ 5200 ਈ.ਚੁਪਾਲ ਸਨ ਜੋ ਕਿ 6 ਰਾਜਾਂ ਵਿੱਚ 31,000 ਪਿੰਡਾਂ ਨੂੰ ਕਵਰ ਕਰਦੇ ਸਨ (ਸ੍ਰੋਤ-ਆਈ. ਟੀ.ਸੀ. ਦੀ ਵੈਬਸਾਈਟ)

ਭਾਰਤ ਦੇ ਖੇਤੀ ਖੇਤਰ ਵਿੱਚ ਪੂੰਜੀਵਾਦੀ ਵਿਕਾਸ ਸਦਕਾ ਪੈਦਾ ਹੋਈ ਧਨੀ ਕਿਸਾਨੀ (ਖੇਤੀ ਬੁਰਜੂਆਜ਼ੀ, ਖੇਤੀ ਵਿੱਚ ਕਾਰਪੋਰੇਟ ਘਰਾਣਿਆਂ ਦੇ ਦਾਖਲੇ ਦਾ ਸਵਾਗਤ ਕਰ ਰਹੀ ਹੈ। ਮੱਧ ਪ੍ਰਦੇਸ਼ ਵਿੱਚ ਆਈ. ਟੀ.ਸੀ. ਦੇ ਮੰਡੀ ਨੈੱਟ ਵਰਕ ਦਾ ਜਿੱਥੇ ਸਰਕਾਰੀ ਮੰਡੀਆਂ 'ਚ ਕੰਮ ਕਰਦੇ ਵਪਾਰੀਆਂ ਹੜਤਾਲਾਂ ਰਾਹੀਂ ਵਿਰੋਧ ਕੀਤਾ, ਉੱਥੇ ਧਨੀ ਕਿਸਾਨੀ ਨੇ ਆਈ. ਟੀ.ਸੀ.ਦੇ ਹੱਕ ਵਿੱਚ ਮੁਜ਼ਾਹਰੇ ਜਥੇਬੰਦ ਕੀਤੇ ਹਨ।

ਭਾਰਤੀ ਖੇਤੀ ਵਿੱਚ ਅਜ਼ਾਦੀ ਤੋਂ ਬਾਅਦ ਦੇ ਦਹਾਕਿਆਂ ਵਿੱਚ ਹੋਏ ਪੂੰਜੀਵਾਦੀ ਵਿਕਾਸ ਨੇ ਹੀ, ਖੇਤੀ ਦੇ ਹੋਰ ਉਚੇਰੇ ਧਰਾਤਲ ਦੇ ਪੂੰਜੀਵਾਦੀਕਰਨ ਦੀ ਜਮੀਨ ਤਿਆਰ ਕੀਤੀ ਹੈ।

ਭਾਰਤੀ ਖੇਤੀ ਦੇ ਨਿਗਮੀਕਰਨ (Corporatisation) ਦੇ ਹਿਮਾਇਤੀ ਅਤੇ ਵਿਰੋਧੀ ਦੋਵੇਂ ਇਸ ਗੱਲ ਉੱਤੇ ਸਹਿਮਤ ਹਨ ਕਿ ਇਸ ਪ੍ਰਕਿਰਿਆ ਨਾਲ਼ ਛੋਟੇ ਅਤੇ ਦਰਮਿਆਨੇ ਕਿਸਾਨਾਂ ਦੇ ਖੇਤੀ ਖੇਤਰ ਚੋਂ ਬਾਹਰ ਹੋਣ ਦੀ ਪ੍ਰਕਿਰਿਆ ਹੋਰ ਗਤੀ ਫੜੇਗੀ, ਜਾਣੀ ਛੋਟੇ ਅਤੇ ਦਰਮਿਆਨੇ ਕਿਸਾਨਾਂ, ਦਸਤਕਾਰਾਂ, ਛੋਟੇ ਵਪਾਰੀਆਂ ਦੇ ਪ੍ਰੋਲੇਤਾਰੀਕਰਨ ਦੀ ਪ੍ਰਕਿਰਿਆ ਤੇਜ਼ ਹੋਵੇਗੀ। ਪੂੰਜੀਵਾਦੀ ਵਿਕਾਸ ਦੀ ਬਦੌਲਤ ਛੋਟੇ ਮਾਲਕਾਂ ਦਾ ਪ੍ਰੋਲੇਤਾਰੀਕਰਨ ਪੂੰਜੀਵਾਦੀ ਅਰਥਚਾਰੇ ਦਾ ਬਾਹਰਮੁਖੀ ਕਨੂੰਨ ਹੈ। ਇਹ ਮਨੁੱਖੀ ਇੱਛਾ ਤੋਂ ਅਜ਼ਾਦ ਹੈ। ਪੂੰਜੀਵਾਦ ਅੰਦਰ ਇਸ ਪ੍ਰਕਿਰਿਆ ਨੂੰ ਰੋਕਿਆ ਨਹੀਂ ਜਾ ਸਕਦਾ ਅਤੇ ਇਸ ਪ੍ਰਕਿਰਿਆ ਨੂੰ ਰੋਕਣ ਦਾ ਹਰ ਯਤਨ, ਪਿਛਾਂਹਖਿੱਚੂ ਹੋਵੇਗਾ।

ਆਪਣੇ ਨਿੱਕ ਬੁਰਜੂਆ ਜਮਾਤੀ ਖਾਸੇ ਦੇ ਅਨੁਸਾਰੀ, ਛੋਟੀ ਮਾਲਕੀ ਦੇ ਸਿਧਾਂਤਕਾਰ ਅਤੇ 'ਰਾਖੇ' ਸਾਡੇ ਨਰੋਦਨਿਕ ਭਾਰਤੀ ਖੇਤੀ ਵਿੱਚ ਹੋ ਰਹੇ ਇਸ ਤੇਜ਼ ਰਫ਼ਤਾਰ ਪੂੰਜੀਵਾਦੀ

ਵਿਕਾਸ ਵਿਰੁੱਧ ਸ਼ੋਰ ਮਚਾ ਰਹੇ ਹਨ। 2004 ਵਿੱਚ ਆਂਧਰਾ ਸਰਕਾਰ ਅਤੇ ਸੀ.ਪੀ. ਆਈ. (ਮਾਓਵਾਦੀ) ਦਰਮਿਆਨ ਹੋਈ ਗੱਲਬਾਤ ਵਿੱਚ, ਇਸ ਪਾਰਟੀ ਵੱਲੋਂ ਸਰਕਾਰ ਨੂੰ ਦਿੱਤੇ ਮੰਗ ਪੱਤਰ ਵਿੱਚ ਇਹ ਮੰਗ ਵੀ ਸ਼ਮਿਲ ਸੀ, "ਕਾਰਪੋਰੇਟ ਖੇਤੀ ਸਮਾਪਤ ਕਰੋ" (ਫਰੰਟਲਾਈਨ 13 ਅਗਸਤ 2004, ਪੰਨਾ 32)

ਸਾਡੇ ਨਰੋਦਵਾਦੀ ਛੋਟੀ ਮਾਲਕੀ ਨੂੰ ਕਾਇਮ ਰੱਖਣ ਦੀਆਂ ਭੋਲ਼ੀਆਂ ਇੱਛਾਵਾਂ ਪਾਲ਼ਦੇ ਹਨ। ਪਰ ਕੁਦਰਤ ਅਤੇ ਸਮਾਜ ਦੇ ਬਾਹਰਮੁਖੀ ਕਾਨੂੰਨ ਕਿਸੇ ਦੀਆਂ ਭੋਲ਼ੀਆਂ ਇੱਛਾਵਾਂ ਮੁਤਾਬਕ ਨਹੀਂ ਬਦਲਦੇ।

ਲੈਨਿਨ ਛੋਟੀ ਮਾਲਕੀ ਨੂੰ ਬਚਾਉਣ ਦੀਆਂ ਅਜਿਹੀਆਂ ਕੋਸ਼ਿਸ਼ਾਂ ਵਿਰੁੱਧ ਚਿਤਾਵਨੀ ਦਿੰਦੇ ਹਨ, "ਪੂੰਜੀਵਾਦ ਦੁਆਰਾ ਖੇਤੀ ਦੀ ਰੈਡੀਕਲ ਰੂਪਬਦਲੀ ਉਹ ਪ੍ਰਕਿਰਿਆ ਹੈ, ਜਿਹੜੀ ਹਾਲੇ ਸ਼ੁਰੂ ਹੀ ਹੋਈ ਹੈ, ਪਰ ਇਹ ਤੇਜ਼ ਰਫ਼ਤਾਰ ਨਾਲ਼ ਅੱਗੇ ਵਧ ਰਹੀ ਹੈ। ਇਹ ਕਿਸਾਨ ਨੂੰ ਭਾੜੇ ਦੇ ਮਜ਼ਦੂਰ ਵਿੱਚ ਰੁਪਾਂਤਰਿਤ ਕਰ ਰਹੀ ਹੈ ਅਤੇ ਪੇਂਡੂ ਇਲਾਕਿਆਂ ਤੋਂ ਅਬਾਦੀ ਦੇ ਪਰਵਾਸ ਨੂੰ ਵਧਾ ਰਹੀ ਹੈ। ਇਸ ਪ੍ਰਕਿਰਿਆ ਨੂੰ ਰੋਕਣ ਦੇ ਯਤਨ ਪਿਛਾਂਹਖਿੱਚੂ ਅਤੇ ਨੁਕਸਾਨਦੇਹ ਹੋਣਗੇ, ਭਾਵੇਂ ਵਰਤਮਾਨ ਸਮੇਂ ਵਿੱਚ ਇਸ ਪ੍ਰਕਿਰਿਆ ਦੇ ਨਤੀਜੇ ਕਿੰਨੇ ਵੀ ਬੋਝਲ (Burdensome) ਕਿਉਂ ਨਾ ਹੋਣ ਇਸ ਪ੍ਰਕਿਰਿਆ ਨੂੰ ਰੋਕਣ ਦੇ ਨਤੀਜੇ ਇਸ ਤੋਂ ਵੀ ਭਿਅੰਕਰ ਹੋਣਗੇ ਅਤੇ ਇਹ ਕਿਰਤੀ ਲੋਕਾਂ ਨੂੰ ਵਧੇਰੇ ਲਾਚਾਰੀ ਅਤੇ ਨਾਉਮੀਦੀ ਵਾਲ਼ੀ ਸਥਿਤੀ ਵਿੱਚ ਲੈ ਜਾ ਸੁੱਟਣਗੇ।" (ਕਾਉਟਸਕੀ ਦੀ ਕਿਤਾਬ 'ਜ਼ਰਈ ਸਵਾਲ' ਦੀ ਸਮੀਖਿਆ, ਸਮੁੱਚੀਆਂ ਰਚਨਾਵਾਂ (ਅੰਗਰੇਜ਼ੀ 'ਚ, ਭਾਗ-4, ਪੰਨਾ-99, ਅਨੁਵਾਦ ਸਾਡਾ)

ਆਪਣੇ ਇਸੇ ਲੇਖ ਵਿੱਚ ਲੈਨਿਨ ਕਾਉਟਸਕੀ ਦੇ ਇਸ ਹਵਾਲੇ ਨਾਲ਼ ਕਹਿੰਦੇ ਹਨ, "ਕਿਸਾਨੀ ਦੇ ਬਚਾਅ ਦਾ ਮਤਲਬ, ਕਿਸਾਨ ਨੂੰ ਵਿਅਕਤੀ ਦੇ ਰੂਪ ਵਿੱਚ ਬਚਾਉਣਾ ਨਹੀਂ ਹੈ, (ਅਜਿਹੇ ਬਚਾਅ 'ਤੇ ਸੱਚਮੁੱਚ ਹੀ ਕੋਈ ਵੀ ਇਤਰਾਜ ਨਹੀਂ ਕਰੇਗਾ।) ਸਗੋਂ ਇਹ ਕਿਸਾਨ ਦੀ ਸੰਪਤੀ ਨੂੰ ਬਚਾਉਣਾ ਹੈ। ਠੀਕ ਇਹ ਕਿਸਾਨ ਦੀ ਸੰਪਤੀ ਹੀ ਹੈ, ਜੋ ਉਸ ਦੀ ਕੰਗਾਲੀ ਅਤੇ ਨਿਘਾਰ ਦਾ ਮੁੱਖ ਕਾਰਨ ਹੈ। ਦਿਹਾੜੀਦਾਰ ਖੇਤ ਮਜ਼ਦੂਰ ਹੁਣ ਛੋਟੇ ਕਿਸਾਨ ਨਾਲ਼ੋਂ ਬਿਹਤਰ ਸਥਿਤੀ ਵਿੱਚ ਹਨ। ਕਿਸਾਨੀ ਦਾ ਬਚਾਅ, ਗਰੀਬੀ ਤੋਂ ਉਸਦਾ ਬਚਾਅ ਨਹੀਂ ਹੈ, ਸਗੋਂ ਉਹਨਾਂ ਬੇੜੀਆਂ ਦਾ ਬਚਾਅ ਹੈ ਜੋ ਕਿਸਾਨ ਨੂੰ ਗਰੀਬੀ ਨਾਲ਼ ਨਰੜੀ ਰੱਖਦੀਆਂ ਹਨ।" (ਉਪਰੋਕਤ)

ਅੱਗੇ ਲੈਨਿਨ ਉਹਨਾਂ ਮੰਗਾਂ ਦੀ ਚਰਚਾ ਕਰਦੇ ਹਨ, ਜਿਨ੍ਹਾਂ ਰਾਹੀਂ ਕਿ ਪੂੰਜੀਵਾਦੀ ਵਿਕਾਸ ਦੀ ਇਸ ਪ੍ਰਕਿਰਿਆ ਨੂੰ ਵਸੋਂ ਲਈ ਘੱਟ ਤੋਂ ਘੱਟ ਨੁਕਸਾਨਦੇਹ ਬਣਾਇਆ ਜਾ ਸਕਦਾ ਹੈ। ਲੈਨਿਨ ਲਿਖਦੇ ਹਨ, " ਲੋਕਾਂ ਦੀ ਚੇਤਨਾ ਅਤੇ ਉਹਨਾਂ ਦੀ ਸਮੂਹਕ ਸਵੈ-ਰਾਖੀ ਦੀ ਸਮਰੱਥਾ ਨੂੰ ਵਧਾਉਣਾ, ਪੂੰਜੀਵਾਦੀ ਵਿਕਾਸ ਦੇ ਲੋਕਾਂ ਉੱਪਰ ਜੋ ਨੁਕਸਾਨਦੇਹ ਅਸਰ ਹੁੰਦੇ ਹਨ, ਉਹਨਾਂ ਨੂੰ ਘਟਾਉਣ ਦਾ ਯਤਨ ਕਰਨਾ ਹੀ ਅੱਜ ਦੇ ਸਮਾਜ ਵਿੱਚ ਇੱਕ ਪ੍ਰਗਤੀਸ਼ੀਲ ਕਾਰਵਾਈ ਹੋ ਸਕਦੀ ਹੈ। ਇਸੇ ਲਈ ਕਾਊਟਸਕੀ ਆਉਣ ਜਾਣ (Movement) ਦੀ ਅਜ਼ਾਦੀ ਦੀ ਗਰੰਟੀ, ਖੇਤੀ ਵਿੱਚ ਜਗੀਰੂ ਰਹਿੰਦ ਖੂੰਹਦ ਦੇ ਖਾਤਮੇ (ਭਾਵ ਭੂਮੀਪਤੀਆਂ ਅਤੇ ਭੋਂ ਗੁਲਾਮਾਂ ਦਰਮਿਆਨ ਰਿਸ਼ਤਿਆਂ ਨੂੰ ਪ੍ਰੀਭਾਸ਼ਤ ਕਰਨ ਵਾਲ਼ੇ ਕਾਨੂੰਨ, ਜਿਹਨਾਂ ਕਾਰਨ ਮਜ਼ਦੂਰ ਨਿੱਜੀ ਤੌਰ 'ਤੇ ਨਿਰਭਰ, ਅਰਧ ਗੁਲਾਮਾਂ ਵਾਲ਼ੀ ਹਾਲਤ ਵਿੱਚ ਜਾ ਡਿਗਦੇ ਹਨ), 14 ਸਾਲ ਤੋਂ ਘੱਟ ਉਮਰ ਦੇ ਬੱਚਿਆਂ ਨੂੰ ਕੰਮ 'ਤੇ ਲਾਉਣ ਦੀ ਮਨਾਹੀ, ਅੱਠ ਘੰਟੇ ਦੀ ਕੰਮ ਦਿਹਾੜੀ ਨੂੰ ਲਾਗੂ ਕਰਾਉਣ, ਮਜ਼ਦੂਰਾਂ ਦੀਆਂ



ਰਿਹਾਇਸ਼ਾਂ ਦੀ ਦੇਖ ਰੇਖ ਕਰਨ ਲਈ ਸਖਤ ਸੈਨੇਟਰੀ ਪੁਲਿਸ ਦੀ ਵਿਵਸਥਾ ਆਦਿ ਉੱਪਰ ਜ਼ੋਰ ਦਿੰਦਾ ਹੈ।" (ਉਪਰੋਕਤ)

ਅਜਿਹੀਆਂ ਹਨ ਉਹ ਮੰਗਾਂ ਜਿਹੜੀਆਂ ਮਾਰਕਸਵਾਦੀ ਉਠਾ ਸਕਦੇ ਹਨ, ਜੋ ਛੋਟੇ ਮਾਲਕਾਂ ਦੇ ਉਜ਼ਰਤੀ ਮਜ਼ਦੂਰਾਂ ਵਿੱਚ ਰੁਪਾਂਤਰਣ ਦੇ ਅਟੱਲ ਇਤਿਹਾਸਕ ਵਹਿਣ ਦੇ ਉਲ਼ਟ ਨਹੀਂ ਜਾਂਦੀਆਂ।

**ਨਿਚੋੜ ਦੇ ਤੌਰ 'ਤੇ—** ਇਸ ਲੇਖ ਵਿੱਚ ਅਸੀਂ ਭਾਰਤੀ ਖੇਤੀ ਅਰਥਚਾਰੇ ਦੇ ਵੱਖ-ਵੱਖ ਪੱਖਾਂ ਦੇ ਵਿਸ਼ਲੇਸ਼ਣ ਰਾਹੀਂ, ਭਾਰਤੀ ਖੇਤੀ ਵਿੱਚ ਭਾਰੂ ਪੈਦਾਵਾਰੀ ਸਬੰਧਾਂ ਨੂੰ ਸਮਝਣ ਦਾ ਯਤਨ ਕੀਤਾ ਹੈ। ਇਹਨਾਂ ਪੱਖਾਂ ਵਿੱਚ ਬੁਨਿਆਦੀ ਪੱਖ ਪੂੰਜੀਵਾਦ ਲਈ ਘਰੇਲੂ ਮੰਡੀ ਦਾ ਜਨਮ ਅਤੇ ਵਿਸਤਾਰ ਹੈ, ਜਿਸ ਦੀ ਬਦੌਲਤ ਖੇਤੀ ਖੇਤਰ ਦੀਆਂ ਦੋ ਦੁਸ਼ਮਣਾਨਾ ਜਮਾਤਾਂ ਖੇਤੀ ਬੁਰਜ਼ੂਆਜ਼ੀ ਅਤੇ ਖੇਤੀ ਪ੍ਰੋਲੇਤਾਰੀਆਂ ਦਾ ਜਨਮ ਹੁੰਦਾ ਹੈ, ਜੋ ਮੋੜਵੇਂ ਰੂਪ ਵਿੱਚ ਘਰੇਲੂ ਮੰਡੀ ਨੂੰ ਹੋਰ ਵਿਸਤਾਰ ਮੁਹੱਈਆ ਕਰਦਾ ਹੈ। ਖੇਤੀ ਅਰਥਚਾਰੇ ਦੇ ਬਾਕੀ ਪੱਖ, ਜਿਨਾਂ ਦਾ ਕਿ ਅਸੀਂ ਇਸ ਲੇਖ ਵਿੱਚ ਵੀ ਵਿਸ਼ਲੇਸ਼ਣ ਪੇਸ਼ ਕੀਤਾ ਹੈ, ਜਿਵੇਂ ਕਿ ਉਤਪਾਦਕਤਾ ਦੇ ਰੁਝਾਨ, ਫਸਲੀ ਵਿਭਿੰਨਤਾ, ਪੇਂਡੂ ਗੈਰ ਖੇਤੀ ਰੋਜ਼ਗਾਰ, ਪਟੇਦਾਰੀ ਸਬੰਧਾਂ ਦਾ ਸਰੂਪ, ਪੇਂਡੂ ਖੇਤਰ ਦਾ ਬਿਜਲੀਕਰਨ, ਪੇਂਡੂ ਵਸੋਂ ਦੀ ਸ਼ਹਿਰਾਂ ਵੱਲ ਅਤੇ ਹੋਰ ਵਿਕਸਿਤ ਪੂੰਜੀਵਾਦੀ ਇਲਾਕਿਆਂ ਵੱਲ ਹਿਜਰਤ, ਖੇਤੀ ਖੇਤਰ 'ਚ ਵਿੱਤੀ ਪੂੰਜੀ ਦੀ ਘੁਸਪੈਠ, ਕੁੱਲ ਘਰੇਲੂ ਪੈਦਾਵਾਰ ਅਤੇ ਬਰਾਮਦਾਂ ਦੀ ਬਣਤਰ ਵਿੱਚ ਤਬਦੀਲੀ (ਜਾਣੀ ਇਸ ਵਿੱਚ ਖੇਤੀ ਖੇਤਰ ਦੇ ਹਿੱਸੇ ਦਾ ਸਾਪੇਖਕ ਰੂਪ ਵਿੱਚ ਘਟਦੇ ਜਾਣਾ) ਆਦਿ ਉਪਰੋਕਤ ਬੁਨਿਆਦੀ ਪੱਖ (ਪੂੰਜੀਵਾਦੀ ਘਰੇਲੂ ਮੰਡੀ ਦਾ ਜਨਮ ਅਤੇ ਵਿਸਤਾਰ) ਦੇ ਹੀ ਵੱਖ-ਵੱਖ ਪ੍ਰਗਟਾਵੇ ਹਨ। ਇਸ ਲੇਖ ਵਿੱਚ ਦਿੱਤੇ ਤੱਥਾਂ ਦੇ ਵਿਸ਼ਲੇਸ਼ਣ ਜ਼ਰੀਏ ਅਸੀਂ ਦਰਸਾਇਆ ਹੈ ਕਿ ਭਾਰਤੀ ਖੇਤੀ ਦਾ ਖਾਸਾ ਪੂੰਜੀਵਾਦੀ ਹੋ ਚੁੱਕਾ ਹੈ। ਖੇਤੀ ਬੁਰਜੂਆਜ਼ੀ ਅਤੇ ਖੇਤ ਪ੍ਰੋਲੇਤਾਰੀ ਅੱਜ ਭਾਰਤ ਦੇ ਪੇਂਡੂ ਖੇਤਰ ਦੀਆਂ ਦੋ ਮੁੱਖ ਜਮਾਤਾਂ ਹਨ। ਇਹਨਾਂ ਦੋ ਮੁੱਖ ਜਮਾਤਾਂ ਦੇ ਨਾਲ਼-ਨਾਲ਼ ਖੇਤੀ ਖੇਤਰ ਵਿੱਚ ਛੋਟੇ ਜ਼ਮੀਨ ਮਾਲਕਾਂ ਦੀ ਇੱਕ ਬਹੁਤ ਵੱਡੀ ਜਮਾਤ ਹਾਲੇ ਵੀ ਮੌਜੂਦ ਹੈ। ਇਹਨਾਂ ਛੋਟੇ ਜ਼ਮੀਨ ਮਾਲਕਾਂ ਵਿੱਚ ਵੱਡੀ ਬਹੁ ਗਿਣਤੀ ਉਹਨਾਂ ਦੀ ਹੈ ਜੋ ਜ਼ਮੀਨ ਛੋਟੇ ਟੁਕੜੇ ਦੇ ਮਾਲਕ ਹੋਣ ਦੇ ਨਾਲ਼-ਨਾਲ਼ ਆਪਣੀ ਜੀਵਿਕਾ ਮੁੱਖ ਰੂਪ ਵਿੱਚ ਉਜ਼ਰਤੀ ਮਜ਼ਦੂਰੀ ਰਾਹੀਂ ਚਲਾਉਂਦੇ ਹਨ। ਲੈਨਿਨ ਨੇ ਇਹਨਾਂ ਨੂੰ ਰੂਪ ਪੱਖੋਂ ਕਿਸਾਨ ਪਰ ਤੱਤ ਪੱਖੋਂ ਮਜ਼ਦੂਰ ਕਿਹਾ ਸੀ। ਮਾਰਕਸਵਾਦੀ ਸ਼ਬਦਾਵਲੀ 'ਚ ਇਹਨਾਂ ਨੂੰ ਅਰਧ ਪ੍ਰੋਲੇਤਾਰੀ ਵੀ ਕਿਹਾ ਜਾਂਦਾ ਹੈ। ਅੱਜ ਪੇਂਡੂ ਪ੍ਰੋਲੇਤਾਰੀ ਅਤੇ ਅਰਧ ਪ੍ਰੋਲੇਤਾਰੀ ਭਾਰਤ ਦੀ ਪੇਂਡੂ ਅਬਾਦੀ ਦੀ ਵੱਡੀ ਬਹੁ ਗਿਣਤੀ ਬਣ ਚੁੱਕੇ ਹਨ।

ਖੇਤੀ ਵਿੱਚ ਜਿੱਥੇ ਪੂੰਜੀਵਾਦੀ ਜਿਣਸ ਪੈਦਾਵਾਰ ਭਾਰੂ ਹੈਸੀਅਤ ਇਖਤਿਆਰ ਕਰ ਚੁੱਕੀ ਹੈ, ਉੱਥੇ ਇਸ ਦੇ ਨਾਲ਼ ਹੀ ਛੋਟੇ ਜ਼ਮੀਨ ਮਾਲਕਾਂ ਦੀ ਵੀ ਅੱਛੀ ਖਾਸੀ ਗਿਣਤੀ ਹੈ ਜੋ ਸਰਲ ਜਿਣਸ ਪੈਦਾਵਾਰ ਵਿੱਚ ਲੱਗੀ ਹੈ। ਇਹ ਛੋਟੇ ਜ਼ਮੀਨ ਮਾਲਕ ਅੱਜ ਤੇਜ਼ੀ ਨਾਲ਼ ਖੇਤੀ ਖੇਤਰ ਚੋਂ ਬਾਹਰ ਹੋ ਰਹੇ ਹਨ ਅਤੇ ਇਹਨਾਂ ਦੀ ਵੱਡੀ ਬਹੁ ਗਿਣਤੀ ਉਜ਼ਰਤੀ ਮਜ਼ਦੂਰਾਂ ਦੀਆਂ ਸਫ਼ਾਂ ਵਿੱਚ ਸ਼ਾਮਿਲ ਹੋ ਰਹੀ ਹੈ। ਸਰਲ ਜਿਣਸ ਪੈਦਾਵਾਰ, ਪੂੰਜੀਵਾਦੀ ਜਿਣਸ ਪੈਦਾਵਾਰ ਨਾਲ਼ ਸਦੀਵੀ ਸਹਿਹੋਂਦ ਨਹੀਂ ਬਣਾਈ ਰੱਖ ਸਕਦੀ। ਪੂੰਜੀਵਾਦੀ ਜਿਣਸ ਪੈਦਾਵਾਰ, ਸਰਲ ਜਿਣਸ ਪੈਦਾਵਾਰ ਨੂੰ ਟੁਕੜੇ-ਟੁਕੜੇ ਕਰਕੇ ਨਿਗਲ਼ ਜਾਂਦੀ ਹੈ। ਭਾਰਤ ਦੇ ਪੇਂਡੂ ਖੇਤਰ ਵਿੱਚ ਚੱਲ ਰਹੀ ਇਹ ਪ੍ਰਕਿਰਿਆ ਭਾਰਤੀ ਖੇਤੀ ਦੇ ਹੋਰ ਵਧੇਰੇ ਪੂੰਜੀਵਾਦੀਕਰਨ ਨੂੰ ਹੀ ਦਰਸਾਉਂਦੀ ਹੈ।

ਪੂਰਕ

# ਜੋਤ ਦੇ ਅਕਾਰ ਅਤੇ ਪ੍ਰਤੀ ਏਕੜ ਝਾੜ ਵਿਚਕਾਰ ਉਲ਼ਟਾ ਸਬੰਧ ਅਤੇ ਪਰਿਵਾਰਕ ਜੋਤ ਦੀ ਬਿਹਤਰ ਕਾਰਜ ਕੁਸ਼ਲਤਾ

**—ਉਤਸਾ ਪਟਨਾਇਕ**

*(ਭਾਰਤੀ ਖੇਤੀ 'ਚ ਭਾਰੂ ਪੈਦਾਵਾਰੀ ਸਬੰਧਾਂ ਦੇ ਖਾਸੇ ਨੂੰ ਅਰਧ ਜਗੀਰੂ ਸਾਬਤ ਕਰਨ ਲਈ ਭਾਰਤ ਦੇ "ਮਾਰਕਸਵਾਦੀ" ਨਰੋਦਵਾਦੀਆਂ ਦਾ ਇੱਕ ਮਹੱਤਵਪੂਰਨ ਤਰਕ ਹੈ, ਭਾਰਤ ਵਿੱਚ ਖੇਤੀ ਜੋਤਾਂ ਦਾ ਛੋਟੇ-ਛੋਟੇ ਟੁਕੜਿਆਂ 'ਚ ਖਿੰਡੇ ਹੋਣਾ ਅਤੇ ਵੱਡੀਆਂ ਜੋਤਾਂ ਦੇ ਮੁਕਾਬਲੇ ਛੋਟੀਆਂ ਜਾਂ ਪਰਿਵਾਰਕ ਜੋਤਾਂ ਦੀ ਉਤਪਾਦਕਤਾ ਵਧੇਰੇ ਹੋਣਾ। ਉਹਨਾਂ ਦਾ ਕਹਿਣਾ ਹੈ , "1970-71 ਦੀ ਖੇਤੀ ਗਣਨਾ ਅਨੁਸਾਰ, ਪ੍ਰਤੀ ਅਪਰੇਸ਼ਨਲ ਜੋਤ ਦੇ ਟੁਕੜਿਆਂ ਦੀ ਔਸਤ ਗਿਣਤੀ 1950 ਵਿਚਲੀ 5 ਤੋਂ ਵਧਕੇ 1971-72 ਵਿੱਚ 6.3 ਹੋ ਗਈ ਸੀ। ਇਸ ਤਰਾਂ ਭਾਰਤ ਦੀ ਖੇਤੀ ਦੇ ਪਲਾਟਾਂ ਦੀ ਅਨੁਮਾਨਤਾ ਘੱਟੋ-ਘੱਟ ਗਿਣਤੀ 2150 ਲੱਖ ਦੇ ਆਸ ਪਾਸ ਸੀ, ਜੋ 1971-72 ਵਿੱਚ ਵਧਕੇ 3550 ਲੱਖ ਹੋ ਗਈ ਸੀ ਭਾਵ ਇਸ ਵਿੱਚ 67% ਦਾ ਵਾਧਾ ਹੋਇਆ। ਜਮੀਨ ਦੇ ਖੰਡ ਖੰਡ ਹੋਣ ਦੇ ਵਰਤਾਰੇ ਨੂੰ ਇਸ ਤੱਥ ਤੋਂ ਵੀ ਅੰਗਿਆ ਜਾ ਸਕਦਾ ਹੈ ਕਿ 2.5 ਤੋਂ 5 ਏਕੜਾਂ ਦੇ ਸ਼੍ਰੇਣੀ ਅਕਾਰ ਦੀਆਂ ਜੋਤਾਂ 'ਚ, ਔਸਤ ਵਜੋਂ, 6.3 ਟੁਕੜੇ ਸਨ ਜਿਨਾਂ 'ਚੋ ਹਰੇਕ ਦਾ ਔਸਤ ਖੇਤਰਫਲ 0.57 ਏਕੜ ਸੀ। ਹੇਠਲੇ ਅਕਾਰ ਦੇ ਗਰੁੱਪਾਂ ਵਿੱਚ ਟੁਕੜਿਆਂ ਦਾ ਔਸਤ ਰਕਬਾ ਤਾਂ 2.5-5 ਦੇ ਅਕਾਰ ਗਰੁੱਪ ਨਾਲ਼ੋਂ ਘੱਟ ਸੀ। ਜਮੀਨ ਦਾ ਇਹ ਵਿਸ਼ਾਲ ਖਿੰਡਾਅ ਪੈਦਾਵਾਰ ਦੇ ਸਭ ਤੋਂ ਵੱਧ ਪੱਛੜੇ ਹੋਏ ਤੌਰ ਦਾ ਸੂਚਕ ਹੈ। ਇਹ ਪੂੰਜੀਵਾਦੀ ਰਿਸ਼ਤਿਆਂ ਦੇ ਵਿਕਾਸ ਨੂੰ ਬੰਨ੍ਹ ਮਾਰਦਾ ਹੈ। ......ਇਸ ਤਰਾਂ, ਜਮੀਨ ਦੀ ਵੰਡ-ਵੰਡਾਈ ਅਤੇ ਬਿਖਰਾਅ ਤੇਜ਼ੀ ਨਾਲ਼ ਚੱਲ ਰਿਹਾ ਹੈ ਅਤੇ ਜੇਕਰ ਇਹਦੇ ਅੰਦਰ ਹੀ, ਵਧੇਰੇ ਝਾੜ ਵਾਲ਼ੇ ਬੀਜਾਂ, ਸਹਿਕਾਰੀ ਕਰਜ਼ਿਆਂ ਆਦਿ ਦੀ ਮਦਦ ਨਾਲ਼ ਜਿਣਸ ਪੈਦਾਵਾਰ ਦੀ ਇੱਕ ਨਿਸ਼ਚਿਤ ਮਾਤਰਾ ਸ਼ੁਰੂ ਹੋਈ ਹੈ, ਤਾਂ ਇਹ ਕੇਵਲ ਸਧਾਰਨ ਜਿਣਸ ਪੈਦਾਵਾਰ ਨੂੰ ਹੀ ਜਨਮ ਦੇ ਰਹੀ ਹੈ, ਨਾ ਕਿ ਪੈਦਾਵਾਰ ਦੇ ਪੂੰਜੀਵਾਦੀ ਰਿਸ਼ਤਿਆਂ ਨੂੰ।" ( ਭਾਰਤ ਦਾ ਖਾਸਾ ਅਰਧ ਜਗੀਰੂ ਕਿਉਂ ? ਪੰਨਾ 41-42) ਇਹਨਾਂ ਦੀ ਗੱਲ ਵਿੱਚ ਥੋੜ੍ਹਾ ਹੋਰ ਵਾਧਾ ਕਰ ਦੇਈਏ , ਭਾਰਤ ਵਿੱਚ "ਖੇਤੀ ਜੋਤ ਦਾ ਔਸਤ ਅਕਾਰ 1995-96 ਵਿੱਚ ਘਟਕੇ 1.41 ਹੈਕਟੇਅਰ ਰਹਿ ਗਿਆ ਹੈ ਜੋ ਕਿ 1970-71 ਵਿੱਚ 2.28 ਹੈਕਟੇਅਰ ਸੀ।" ( ਦੀ ਹਿੰਦੂ 11 ਦਸੰਬਰ 2005) ਅੱਗੇ ਉਹ ਲਿਖਦੇ ਹਨ," ਪੂੰਜੀਵਾਦੀ ਖੇਤੀ ਵਿੱਚ, ਕਿਰਤ ਦੀ ਵਡੇਰੀ ਵੰਡ ਹੋਣ ਕਰਕੇ, ਜੋਤ ਦੇ ਅਕਾਰ ਵਿੱਚ ਵਾਧੇ ਨਾਲ਼ ਉਚੇਰੀ ਉਤਪਾਦਕਤਾ ਅਤੇ ਵਾਹੀ-ਜੋਤ ਵਿੱਚ ਵਧੇਰੇ ਸੰਘਣਾਪਣ ਆਉਣਾ ਚਾਹੀਦਾ ਹੈ। ਪਰੰਤੂ ਭਾਰਤ ਵਿੱਚ "ਨਾਮ ਬੜੇ ਔਰ ਦਰਸ਼ਨ ਛੋਟੇ" ਵਾਲ਼ੀ ਗੱਲ ਬਣੀ ਹੋਈ ਹੈ। ਜੋਤ ਦਾ ਅਕਾਰ ਜਿੰਨਾ ਵੱਡਾ ਦਿਖਾਈ ਦਿੰਦਾ ਹੈ, ਤਾਂ ਉਸਦੀ ਵਾਹੀ ਵਿੱਚ ਓਨਾ ਹੀ ਘੱਟ ਸੰਘਣਾਪਣ ਹੈ........ਭਾਵ ਵੱਡੇ ਫਾਰਮਰਾਂ ਦੀ ਵਾਹੀ ਘੱਟ ਸੰਘਣੀ ਹੈ। ........ਜਿਵੇਂ-ਜਿਵੇਂ ਜੋਤ ਦਾ ਅਕਾਰ ਵਧਦਾ ਹੈ ਤਾਂ ਉਤਪਾਦਕਤਾ ਦੀ ਦਰ ਵਿੱਚ ਤਿੱਖੀ ਗਿਰਾਵਟ ਆਉਂਦੀ ਜਾਂਦੀ ਹੈ। ਇਹ ਵੀ ਦੇਖਿਆ ਜਾ ਸਕਦਾ ਹੈ ਕਿ ਛੋਟੇ ਫਾਰਮ ਉੱਚ ਉਤਪਾਦਕਤਾ ਦਿੰਦੇ ਹਨ ਤੇ ਵੱਡੇ ਫਾਰਮ ਸਭ ਤੋਂ ਘੱਟ ਉਤਪਾਦਕਤਾ ਦਿੰਦੇ ਹਨ*

*ਵਧੀ ਹੋਈ ਉਤਪਾਦਕਤਾ ਦਾ ਮਤਲਬ ਹੁੰਦਾ ਹੈ ਜ਼ਮੀਨ ਅਤੇ ਪੈਦਾਵਾਰ ਦੇ ਸਾਧਨਾਂ ਦੀ ਵਿਗਿਆਨਕ ਵਰਤੋਂ ਹੋਈ ਹੋਣਾ।"(ਉਪਰੋਕਤ ਪੰਨਾ 23-26)*

*ਭਾਰਤੀ ਨਰੋਦਵਾਦੀਆਂ ਦੇ ਇਹ ਤਰਕ ਇੰਨੇ ਪੁਰਾਣੇ ਹਨ ਕਿ ਕਾਉਟਸਕੀ ਅਤੇ ਲੈਨਿਨ ਦੁਆਰਾ ਸੌ ਸਾਲਾਂ ਤੋਂ ਵੀ ਵਧੇਰੇ ਸਮਾਂ ਪਹਿਲਾਂ ਅਜਿਹੇ ਤਰਕਾਂ ਦਾ ਖੰਡਨ ਕੀਤਾ ਜਾ ਚੁੱਕਾ ਹੈ। ਭਾਰਤ ਵਿੱਚ ਵੀ ਇਹਨਾਂ ਸਵਾਲਾਂ 'ਤੇ ਸੱਤਰ ਦੇ ਦਹਾਕੇ 'ਚ ਬਹਿਸ ਚੱਲ ਚੁੱਕੀ ਹੈ ਅਤੇ ਅਜਿਹੇ ਤਰਕਾਂ ਦਾ ਬਾਦਲੀਲ ਖੰਡਨ ਕੀਤਾ ਜਾ ਚੁੱਕਾ ਹੈ। ਇੱਥੇ ਅਸੀਂ ਭਾਰਤ ਦੇ 'ਮਾਰਕਸਵਾਦੀ' ਨਰੋਦਵਾਦੀਆਂ ਦੀਆਂ ਦਲੀਲਾਂ ਦੇ ਜਵਾਬ ਵਿੱਚ ਉਤਸਾ ਪਟਨਾਇਕ ਦੇ ਲੇਖ "ਨਵ-ਲੋਕਵਾਦ ਅਤੇ ਮਾਰਕਸਵਾਦ-ਜ਼ਰਈ ਸਵਾਲ 'ਤੇ ਚਾਏਨੋਵੀਅਨ ਨਜ਼ਰੀਆ ਅਤੇ ਇਸਦੀ ਬੁਨਿਆਦੀ ਗਲਤੀ" ਦਾ ਇੱਕ ਹਿੱਸਾ ਛਾਪ ਰਹੇ ਹਾਂ-ਲੇਖਕ।*

---

ਹੁਣ ਤੱਕ ਅਸੀਂ ਇਹ ਦਰਸਾ ਚੁੱਕੇ ਹਾਂ ਕਿ ਪਟੇ 'ਤੇ ਜਮੀਨ ਲੈਣ-ਦੇਣ ਅਤੇ ਭਾੜੇ ਤੇ ਕਿਰਤ ਦੀ ਮੰਡੀ ਦੇ ਚਲਦੇ, ਇੱਕੋ ਜਿਹੇ ਪੈਦਾਵਾਰੀ ਕਾਰਜਾਂ 'ਚ ਲੱਗੀਆਂ ਪੂੰਜੀਵਾਦੀ ਜੋਤਾਂ ਅਤੇ ਪਰਿਵਾਰਕ ਜੋਤਾਂ ਦੀ ਸਹਿ-ਹੋਂਦ ਸੰਭਵ ਨਹੀਂ। ਸਗੋਂ ਪੂੰਜੀਵਾਦੀ ਜੋਤਾਂ ਉੱਪਰ ਲਾਜ਼ਮੀ ਹੀ ਨਵੀਆਂ ਤਕਨੀਕਾਂ ਨਾਲ਼ ਖੇਤੀ ਹੋਣ ਕਰਕੇ ਇਹ ਪਰਿਵਾਰਕ ਜੋਤਾਂ ਦੇ ਮੁਕਾਬਲੇ ਪ੍ਰਤੀ ਏਕੜ ਵਧੇਰੇ ਝਾੜ ਅਤੇ ਕਦਰ ਪੈਦਾ ਕਰਦੀਆਂ ਹਨ।

ਹੁਣ ਅਸੀਂ ਹੇਠ ਲਿਖੇ ਸਵਾਲ ਵੱਲ ਆਉਂਦੇ ਹਾਂ ਕਿ ਇਸ ਗੱਲ ਦਾ ਕੀ ਜਵਾਬ ਹੈ ਕਿ 1950 ਵਿਆਂ ਦੇ ਮੱਧ 'ਚ ਖੇਤੀ ਪ੍ਰਬੰਧਨ ਅਧਿਐਨਾਂ ਵੱਲੋਂ ਭਾਰਤ ਦੇ ਕਈ ਖੇਤਰਾਂ ਦੀ ਕੀਤੀ ਪਰਖ ਪੜਚੋਲ਼ ਤੋਂ ਇਹ ਤੱਥ ਕਿਉਂ ਸਾਹਮਣੇ ਆਇਆ ਕਿ ਸਭ ਤੋਂ ਛੋਟੀਆਂ ਜੋਤਾਂ ਦਾ ਝਾੜ ਸਭ ਤੋਂ ਵੱਧ ਸੀ ਅਤੇ ਜੋਤਾਂ ਦੇ ਵਧਦੇ ਅਕਾਰ ਨਾਲ਼ ਇਹ ਝਾੜ ਘਟਦਾ ਦਿਖਾਈ ਦਿੱਤਾ ਅਤੇ ਫਿਰ ਜੋਤਾਂ ਦੇ ਅਗਲੇਰੇ ਅਜ਼ਰ ਵਾਧੇ ਦੌਰਾਨ ਇਹ ਝਾੜ ਇਕਸਾਰ ਹੁੰਦਾ ਨਜ਼ਰ ਆਉਂਦਾ ਹੈ। ਇਸਦੀ ਇੱਕੋ ਇੱਕ ਵਿਸ਼ਲੇਸ਼ਣਾਤਮਕ ਵਿਆਖਿਆ ਨਵ-ਲੋਕਵਾਦੀ ਸਿਧਾਂਤ ਦੀਆਂ ਗੁਰਬੰਦੀਆਂ (Terms) 'ਚ ਹੈ-ਵੱਧ ਝਾੜ ਦੇਣ ਵਾਲ਼ੀਆਂ ਜੋਤਾਂ 'ਪਰਿਵਾਰਕ ਕਿਰਤ ਵਾਲ਼ੀਆਂ' ਹਨ ਜਦੋਂ ਕਿ ਘੱਟ ਝਾੜ ਦੇਣ ਵਾਲ਼ੀਆਂ ਜੋਤਾਂ 'ਕਿਰਾਏ ਦੀ ਕਿਰਤ' 'ਤੇ ਨਿਰਭਰ 'ਪੂੰਜੀਵਾਦੀ ਜੋਤਾਂ' ਹਨ। ਕਿਉਂਕਿ ਪਰਿਵਾਰਕ ਜੋਤਾਂ 'ਤੇ ਪੂੰਜੀਵਾਦੀ ਜੋਤਾਂ ਦੇ ਮੁਕਾਬਲੇ ਜਿਆਦਾ ਕਿਰਤ ਲਗਾਈ ਜਾਂਦੀ ਹੈ।(ਇਹ ਕਿਰਤੀ ਦੀ ਮਾਮੂਲੀ ਉਪਜ ਨੂੰ ਉਜ਼ਰਤੀ ਦਰ ਤੋਂ ਹੇਠਾਂ ਵੱਲ ਧੱਕ ਦਿੰਦੀਆਂ ਹਨ) ਇਸ ਲਈ ਕਿਤੇ ਪੈਦਾਵਾਰੀ ਕਾਰਜਾਂ ਦੇ ਇੱਕੋ ਜਿਹਾ ਹੁੰਦੇ ਹੋਏ, ਇਹ ਵੱਧ ਝਾੜ ਦਿੰਦੀਆਂ ਹਨ।[1]

ਇਤਫਾਕਵਸ, ਭਾਰਤੀ ਸਾਹਿਤ ਵਿੱਚ ਵੱਧ ਝਾੜ ਦੇ ਤਕਨੀਕੀ ਅੰਸ਼ਾਂ ਨੂੰ ਇਸਦੀ ਵਿਸ਼ਲੇਸ਼ਣੀ ਵਿਆਖਿਆ ਨਾਲ਼ ਰਲ਼ਗੱਡ ਕਰਨ ਦਾ ਰੁਝਾਨ ਰਿਹਾ ਹੈ। ਇਹ ਦਿਖਾਇਆ ਗਿਆ ਹੈ ਕਿ ਛੋਟੀਆਂ ਜੋਤਾਂ 'ਚੋਂ ਨਿੱਕਲ਼ੇ ਵੱਧ ਝਾੜ ਦੇ ਕਾਰਨਾਂ ਨੂੰ ਹੇਠ ਲਿਖੇ ਆਪੋ ਵਿੱਚ ਸਬੰਧਤ ਅੰਸ਼ਾਂ (ਕਾਰਨਾਂ-ਅਨੁਵਾਦਕ) ਵਿੱਚੋਂ ਲੱਭਿਆ ਜਾ ਸਕਦਾ ਹੈ-

1. ਸੇਂਜੂ ਇਲਾਕੇ 'ਤੇ ਬੀਜੇ ਹੋਏ ਅਸਲ ਰਕਬੇ ਦਾ ਹਿੱਸਾ ਵੱਧ ਹੋਣ ਕਰਕੇ।

2. ਇਸ ਕਰਕੇ ਬੀਜੇ ਹੋਏ ਸਮੁੱਚੇ ਰਕਬੇ ਦਾ ਅਨੁਪਾਤ ਬੀਜੇ ਹੋਏ ਅਸਲ ਰਕਬੇ ਤੋਂ ਵਧੇਰੇ ਹੋਣਾ (ਜਿਆਦਾ ਵਾਰ ਫਸਲਾਂ ਉਗਾਉਣਾ)।

3. ਜਿਆਦਾ ਉੱਚੀ ਕਦਰ ਵਾਲ਼ੀਆਂ ਫਸਲਾਂ ਦਾ ਬੀਜਿਆ ਜਾਣਾ (ਜੋ ਜਿਆਦਾਤਰ ਸੇਂਜੂ ਫਸਲਾਂ ਹੁੰਦੀਆਂ ਹਨ)।

ਇਸਤੋਂ ਸਾਨੂੰ ਵੱਧ ਝਾੜ ਨਿਕਲਣ ਦੇ ਤਕਨੀਕੀ ਅੰਸ਼ਾਂ (ਕਾਰਨਾਂ) ਦੀ ਮਹੱਤਵਪੂਰਨ ਜਾਣਕਾਰੀ ਮਿਲਦੀ ਹੈ, ਪਰ ਸਪੱਸ਼ਟ ਤੌਰ ’ਤੇ ਵਿਸ਼ਲੇਸ਼ਣੀ ਵਿਆਖਿਆ ਦੀ ਲੋੜ ਹਾਲੇ ਬਾਕੀ ਹੈ- ਇਹ ਸਭ ਤੋਂ ਛੋਟੀਆਂ ਜੋਤਾਂ ਇਨ੍ਹਾਂ ਜਿਆਦਾ ਸੰਘਣੀ ਖੇਤੀ ਦੇ ਸੂਚਕਾਂ (Indices) ਲਈ ਉਚੇਰੀਆਂ ਕਦਰਾਂ ਕਿਉਂ ਪ੍ਰਗਟ ਕਰਦੀਆਂ ਹਨ ? ਇਸ ਹਿਸਾਬ ਨਾਲ਼ ਜੋਤਾਂ ’ਤੇ ਲਗਾਈ ਗਈ ਕਿਰਤ (Labour input) ਵਾਲ਼ਾ ਜਵਾਬ ਹੀ ਹੁਣ ਤੱਕ ਦਿੱਤੀ ਗਈ ਇੱਕੋ ਇੱਕ ਵਿਸ਼ਲੇਸ਼ਣੀ ਵਿਆਖਿਆ ਬਣਦਾ ਹੈ ਜੋ ਕਿ ਚਾਏਆਨੋਵ ਵੱਲੋਂ ਕੀਤੀ ਗਈ ਇਸ ਪਰਖ-ਪੜਚੋਲ਼ ਨਾਲ਼ ਮੇਲ ਖਾਂਦਾ ਹੈ ਕਿ ਜ਼ਮੀਨ ਦੀ ਘਾਟ ਵਾਲ਼ੀਆਂ ਪਰਿਵਾਰਕ ਜੋਤਾਂ ਦਾ ਝੁਕਾਅ ਜਿਆਦਾ ਕਿਰਤ ਸੰਘਣਤਾ ਵਾਲ਼ੀਆਂ ਫਸਲਾਂ ਬੀਜਣ ਵੱਲ ਹੁੰਦਾ ਹੈ। ਸੰਖੇਪ ’ਚ ਕਿਰਤ ਨੂੰ ਹੋਰ ਜਿਆਦਾ ਤੀਬਰਤਾ ਨਾਲ਼ ਕੰਮ ਲਾਉਣ ਦੀ ਲੋੜ ਦਾ ਠੋਸ ਪ੍ਰਗਟਾਅ ਜਿਆਦਾ ਕਿਰਤ ਸੰਘਣਤਾ ਵਾਲ਼ੀਆਂ ਫਸਲਾਂ ਬੀਜਣ ਦੀ ਚੋਣ ਕਰਨ ਦੇ ਰੂਪ ’ਚ ਹੁੰਦਾ ਹੈ—ਭਾਵ ਉਹ ਫਸਲਾਂ ਜਿਨ੍ਹਾਂ ਨੂੰ ਸਿੰਚਾਈ ਦੀ ਲੋੜ ਹੋਵੇ ਤੇ ਜੋ ਉੱਚੀ ਕਦਰ ਵਾਲ਼ੀਆਂ ਹੋਣ।[2]

ਵਿਆਖਿਆ ਵਿੱਚ ਮੁੱਖ ਕਾਰਨ ਵਜੋਂ ਕਿਰਤ ਉੱਪਰ ਦਿੱਤਾ ਗਿਆ ਜ਼ੋਰ ਸਹੀ ਹੈ ਪਰ ਜਿੱਥੇ ਨਵ-ਲੋਕਵਾਦੀ ਸਿਧਾਂਤ ਗਲਤ ਸਾਬਤ ਹੁੰਦਾ ਹੈ ਉਹ ਹੈ ਇਸ ਵੱਲੋਂ ਝਾੜ ਵਿਚਲੀ ਭਿੰਨਤਾ ਨੂੰ ‘ਪਰਿਵਾਰਕ ਜੋਤਾਂ’ ਅਤੇ ਕਿਰਾਏ ਦੀ ਕਿਰਤ ਵਾਲ਼ੀਆਂ ‘ਪੂੰਜੀਵਾਦੀ ਜੋਤਾਂ’ ਵਿਚਲੇ ਫ਼ਰਕ ਨਾਲ਼ ਜੋੜਨਾ। ਇਹ ਗਲਤ ਸਿੱਟਾ ਦੋ ਮਨੌਤਾਂ ’ਤੇ ਅਧਾਰਤ ਹੈ ਪਹਿਲੀ ਕਿਸਾਨੀ ਨੂੰ ਇਕਸਾਰ ਮੰਨਣਾ ਤੇ ਦੂਜੀ ਹੈ, ਇਨਾਂ ਜੋਤਾਂ ਉੱਪਰ ਪੈਦਾਵਾਰੀ ਕਾਰਜਾਂ ਨੂੰ ਇੱਕੋ ਜਿਹਾ ਮੰਨਣਾ।

ਸਾਡੇ ਵੱਲੋਂ ਪੇਸ਼ ਕੀਤੀ ਮੁਕਾਬਲੇ ਦੀ ਵਿਆਖਿਆ ਹੇਠ ਲਿਖੀ ਹੈ-

**ਜੋਤ ਦੇ ਅਕਾਰ ਅਤੇ ਪ੍ਰਤੀ ਏਕੜ ਝਾੜ ਵਿਚਕਾਰ ਉਲ਼ਟੇ ਸਬੰਧ ਦਾ ਸਾਹਮਣੇ ਆਇਆ ਵਰਤਾਰਾ ਪਰਿਵਾਰਕ ਕਿਰਤ ਅਧਾਰਤ ਜੋਤਾਂ ਦੇ ਸਮੂਹ ਦੀ ਵਿਸ਼ੇਸ਼ਤਾ ਦਰਸਾਉਂਦਾ ਹੈ ਅਤੇ ਉਸ ਸਮੂਹ ਦੀਆਂ ਜੋਤਾਂ ਵਿੱਚ ਜਮਾਤੀ ਵਿਭੇਦੀਕਰਨ ’ਚੋਂ ਉੱਭਰਦਾ ਹੈ।** ਵਿਸ਼ੇਸ਼ ਤੌਰ ’ਤੇ ਜ਼ਮੀਨ ਦੀ ਨਿਰਪੇਖ ਘਾਟ ਵਾਲ਼ੇ ਮਜ਼ਦੂਰ ਅਤੇ ਕਿਸਾਨੀ ਪਰਿਵਾਰਕ ਆਪਣੇ ਗੁਜ਼ਾਰੇ ਦਾ ਪੱਧਰ ਬਰਕਰਾਰ ਰੱਖਣ ਲਈ ਹੀ ਤਰਲੋ ਮੱਛੀ ਹੋ ਰਹੇ ਹੁੰਦੇ ਅਤੇ ਆਪਣੀ ਕਿਰਤ ਦੀ ਉਤਪਾਦਕਤਾ ਘਟ ਜਾਣ ਦੀ ਕੀਮਤ ’ਤੇ ਵੀ ਛੋਟੇ ਪੈਮਾਨੇ ਦੇ ਕਾਸ਼ਤਕਾਰਾਂ ਅਤੇ ਦਰਮਿਆਨੇ ਕਿਸਾਨਾਂ ਦੇ ਮੁਕਾਬਲੇ ਸੰਘਣੀ ਖੇਤੀ ਕਰਨ ਲਈ ਮਜ਼ਬੂਰ ਹੁੰਦੇ ਹਨ।

ਮੁਕਾਬਲੇ ਦੀ ਇਸ ਦਲੀਲ ਨੂੰ ਸਮਝਣ ਲਈ ਆਓ ਖੇਤੀ ਪ੍ਰਬੰਧਨ ਅਧਿਐਨਾਂ ਦੇ ਸਾਲ 1956-57 ਵਿੱਚ ਪੱਛਮੀ ਬੰਗਾਲ ਨਾਲ਼ ਸਬੰਧਤ ਕੁੱਝ ਅੰਕੜਿਆਂ ’ਤੇ ਝਾਤ ਮਾਰੀਏ। ਸਾਨੂੰ ਸਿਰਫ ਦੋ ਚੀਜ਼ਾਂ — ਜੋਤ ਦਾ ਅਕਾਰ ਅਤੇ ਝਾੜ ਨੂੰ ਹੀ ਨਿਖੇੜ ਕੇ ਨਹੀਂ ਦੇਖਣਾ ਚਾਹੀਦਾ (ਜਿਵੇਂ ਕਿ ਨਵ-ਲੋਕਵਾਦੀਏ ਯਥਾਰਥ ਦੇ ਮਹਿਜ ਕੁੱਝ ਪੱਖਾਂ ਨੂੰ ਲੈ ਕੇ ਤੇ ਬਾਕੀ ਪੱਖਾਂ ਨੂੰ ਅਣਗੌਲ਼ਿਆ ਕਰਨ ਰਾਹੀਂ ਆਦਤਨ ਹੀ ਕਰਦੇ ਹਨ) ਸਗੋਂ ਸਾਨੂੰ ਉਸ ਜਾਣਕਾਰੀ ’ਤੇ ਵੀ ਨਜ਼ਰ



ਮਾਰਨੀ ਚਾਹੀਦੀ ਹੈ ਜੋ ਸਾਨੂੰ ਇਸੇ ਵੰਨਗੀ ਦੀਆਂ ਹੋਰ ਜੋਤਾਂ ਦੇ ਜਮਾਤੀ ਚਰਿੱਤਰ ਬਾਰੇ ਵੀ ਦਸਦੀ ਹੈ। ਬੰਗਾਲ ਦੀ 1956-57 ਦੀ ਰਿਪੋਰਟ ਨੂੰ ਹੀ ਅਧਾਰ ਬਣਾਉਣ ਦੇ ਪਿੱਛੇ ਕਾਰਨ ਹੈ ਕਿ ਇਸ ਰਿਪੋਰਟ ਵਿਚਲੇ ਅੰਕੜੇ ਦੂਜੇ ਖੇਤਰਾਂ ਵਿੱਚ ਹੋਏ ਖੇਤੀ ਪ੍ਰਬੰਧਨ ਅਧਿਐਨਾਂ ਰਾਹੀਂ ਦੇਖੀ ਗਈ ਵੰਨਗੀ ਦੇ ਮੁਕਾਬਲੇ ਹਰ ਪੱਖ ਤੋਂ ਭਿੰਨਤਾ ਦੀ ਉਹੋ ਜਿਹੀ ਮਿਲਦੀ ਜੁਲਦੀ ਵੰਨਗੀ ਹੀ ਪੇਸ਼ ਕਰਦੇ ਹਨ ਅਤੇ ਇਹ ਰਿਪੋਰਟ ਪ੍ਰਤੀ ਜੋਤ ਭਾੜੇ ’ਤੇ ਲਏ ਗਏ ਕਿਰਤ ਦਿਨਾਂ ਅਤੇ ਭਾੜੇ ’ਤੇ ਦਿੱਤੇ ਗਏ (Hired out) ਕਿਰਤ ਦਿਨਾਂ ਦੀ ਅਤੇ ਪ੍ਰਤੀ ਜੋਤ ਭਾੜੇ ’ਤੇ ਲਾਈ ਕਿਰਤ ਜਾਣਕਾਰੀ- ਜੋ ਜਮਾਤੀ ਹੈਸੀਅਤ ਜਾਨਣ ਦਾ ਸਭ ਤੋਂ ਕਾਰਗਰ ਢੰਗ ਹੈ, ਪ੍ਰਕਾਸ਼ਿਤ ਰੂਪ ’ਚ ਮੁਹੱਈਆ ਕਰਾਉਂਦੀ ਹੈ। ਸਾਰਣੀ ਵਿੱਚ ਅਸੀਂ ਆਰਥਿਕ ਮਜ਼ਬੂਤੀ ਨੂੰ ਦਰਸਾਉਂਦੇ ਕਈ ਸੂਚਕਾਂ ਨੂੰ ਮੁੜ ਪੇਸ਼ ਕੀਤਾ ਹੈ। ਪ੍ਰਤੀ ਜੋਤ ਭਾੜੇ ’ਤੇ ਲਏ ਗਏ ਅਸਲ ਕਿਰਤ ਦਿਨਾਂ ਦਾ ਅਤੇ ਇਸੇ ਤਰਾਂ ਪ੍ਰਤੀ ਜੋਤ ਫ਼ਸਲੀ ਪੈਦਾਵਾਰ ਉੱਪਰ ਖਰਚ ਹੋਏ ਪਰਿਵਾਰਕ ਕਿਰਤ ਦਿਨਾਂ ਦਾ ਹਿਸਾਬ ਕਿਤਾਬ ਲਾਇਆ ਹੈ।

ਇਸ ’ਚੋਂ ਉਭਰਨ ਵਾਲ਼ੀ ਤਸਵੀਰ ਤੋਂ ਹੋ ਚੁੱਕੇ ਬਹੁਤ ਹੀ ਤਿੱਖੇ ਜਮਾਤੀ ਵਿਭੇਦੀਕਰਨ ਦਾ ਪਤਾ ਲਗਦਾ ਹੈ। ਸਭ ਤੋਂ ਛੋਟੇ ਅਕਾਰ ਵਾਲ਼ੇ ਗਰੁੱਪ ਦੀਆਂ ਜੋਤਾਂ ਦੇ ਝਾੜ ਦੀ ਔਸਤ ਲਏ ਗਏ ਸਮੁੱਚੇ ਨਮੂਨੇ ’ਚੋਂ ਸਭ ਤੋਂ ਵੱਧ ਹੈ ( ਲਗਭਗ 300 ਰੁਪਏ ਪ੍ਰਤੀ ਏਕੜ)। ਪਰ ਇਨ੍ਹਾਂ ਦਾ ਜਮਾਤੀ ਖਾਸਾ ਕੀ ਹੈ ? ਜੋਤਾਂ ਇੰਨੀਆਂ ਛੋਟੀਆਂ ਹਨ, ਔਸਤਨ ਇੱਕ ਏਕੜ ਤੋਂ ਵੀ ਘੱਟ, ਪ੍ਰਤੀ ਜੀਅ ਦੇ ਹਿਸਾਬ ਏਕੜ ਦੇ ਪੰਜਵੇਂ ਹਿੱਸੇ ਤੋਂ ਵੀ ਘੱਟ—ਕਿ ਖੇਤ ਵਿੱਚ ਫਸਲ ਦੀ ਪੈਦਾਵਾਰ ਉੱਤੇ 60 ਦਿਨਾਂ ਤੋਂ ਵੀ ਘੱਟ ਸਮੇਂ ਲਈ ਕੰਮ ਮਿਲਣ ਕਰਕੇ, ਇਹ ਪਰਿਵਾਰਕ ਕਾਮੇ ਗੰਭੀਰ ਰੂਪ ’ਚ ਅਪੂਰਨ ਰੁਜ਼ਗਾਰ ਪ੍ਰਾਪਤ ਹਨ। ਇਹ ਕੋਈ ਖਾਸ ਹੈਰਾਨੀਜਨਕ ਗੱਲ ਨਹੀਂ ਕਿ ਉਹ ਪ੍ਰਤੀ ਏਕੜ ਸਭ ਤੋਂ ਵੱਧ ਕਿਰਤ ਲਗਾਕੇ ਸੰਭਵ ਹੱਦ ਤੱਕ ਸੰਘਣੇ ਰੂਪ ’ਚ ਆਪਣੀ ਜੋਤ ’ਤੇ ਖੇਤੀ ਕਰਦੇ ਹਨ ਜਿੱਥੇ ਉਨਾਂ ਦੀ ਕਿਰਤ ਉਤਪਾਦਿਕਤਾ ( ਪਰਿਵਾਰਕ ਕਿਰਤ ਦੇ ਪ੍ਰਤੀ ਦਿਨ ਦੇ ਹਿਸਾਬ ਨਾਲ਼ ਸਮੁੱਚੀ ਉਪਜ) ਦਰਮਿਆਨੇ ਕਿਸਾਨਾਂ ਨਾਲ਼ੋਂ ਵੀ ਅੱਧੀ ਰਹਿ ਜਾਂਦੀ ਹੈ। (ਦੇਖੋ ਸਾਰਨੀ) ਪਰ ਤਾਂ ਵੀ ਇਹ ਬੇਹੱਦ ਸੰਘਣੀ ਖੇਤੀ ਉਨਾਂ ਨੂੰ ਗੰਭੀਰ ਰੂਪ ’ਚ ਅਪੂਰਨ ਰੁਜ਼ਗਾਰ ਹੀ ਦੇ ਪਾਉਂਦੀ ਹੈ ਅਤੇ ਇਨਾਂ ਦੀ ਖਪਤ ਦੇ ਖਰਚਿਆਂ ਦੇ ਪੰਜਵੇਂ ਹਿੱਸੇ ਤੋਂ ਵੀ ਘੱਟ ਆਮਦਨ ਦੇ ਪਾਉਂਦੀ ਹੈ। ਇਸ ਤਰਾਂ ਉਹ ਬਾਹਰ ਦਿਹਾੜੀ ਕਰਨ ਲਈ ਮਜ਼ਬੂਰ ਹੁੰਦੇ ਹਨ ਅਤੇ ਇਹ ਬਾਹਰ ਲੱਗੀਆਂ ਦਿਹਾੜੀਆਂ ਆਪਣੇ ਖੇਤ ’ਚ ਮਿਲੇ ਰੁਜ਼ਗਾਰ (ਦਿਨਾਂ) ਨਾਲ਼ੋਂ ਕਿਤੇ ਵੱਧ ਹੁੰਦੀਆਂ ਹਨ ਇਸ ਤਰਾਂ ਉਨਾਂ ਦੀ ਕੁੱਲ ਆਮਦਨ ਦਾ ਵੱਡਾ ਹਿੱਸਾ ਇਸ ਬਾਹਰੋਂ ਕਮਾਈ ਉਜ਼ਰਤ ਰਾਹੀਂ ਹੀ ਆਉਂਦਾ ਹੈ। ਇਸ ਤਰਾਂ, ਭਾਵੇਂ ਰੁਜ਼ਗਾਰ/ ਕੰਮ ਦੇ ਪੈਮਾਨੇ ਨੂੰ ਲਵੋ ਤੇ ਭਾਵੇਂ ਆਮਦਨ ਦੇ ਪੈਮਾਨੇ ਨੂੰ, ਸਭ ਤੋਂ ਵੱਧ ਝਾੜ ਦੇਣ ਵਾਲ਼ੀਆਂ ਜੋਤਾਂ ਬੁਨਿਆਦੀ ਤੌਰ ’ਤੇ ਖੇਤ ਮਜ਼ਦੂਰ ਪਰਿਵਾਰਾਂ ਦੀਆਂ ਹੀ ਹਨ। ਬਾਹਰ ਲਗਾਈਆਂ ਦਿਹਾੜੀਆਂ ਤੋਂ ਹੋਈ ਆਮਦਨ, ਸਭ ਤੋਂ ਵੱਧ ਝਾੜ ਲੈਣ ਅਤੇ ਬਹੁਤ ਹੀ ਸੰਘਣੀ ਕਿਰਤ ਕਰਨ ਦੇ ਬਾਵਜੂਦ, ਇਹ ਘਰ ਸਮੁੱਚੇ ਨਮੂਨੇ ਚੋਂ ਸਭ ਤੋਂ ਘੱਟ ਆਮਦਨ ਅਤੇ ਸਭ ਤੋਂ ਘੱਟ ਖਪਤ ਕਰਨ ਵਾਲ਼ੇ ਘਰ ਹਨ ਕਿਉਂਕਿ ਇੱਥੇ ਜ਼ਮੀਨ ਦੀ ਨਿਰਪੇਖ ਘਾਟ ਇਸਦਾ ਕਾਰਨ ਬਣਦੀ ਹੈ।

**ਸਾਰਣੀ**

| ਅਕਾਰ-ਵਰਗ ਏਕੜ | ਔਸਤ ਫਾਰਮ ਅਕਾਰ | ਪਰਿਵਾਰ ਦਾ ਅਕਾਰ | ਪ੍ਰਤੀ ਏਕੜ ਵਾਹੀ ਹੇਠ ਰਕਬਾ | ਪ੍ਰਤੀ ਏਕੜ ਕੁੱਲ(Gross) ਪੈਦਾਵਾਰ (ਰੁਪਏ) | ਪ੍ਰਤੀ ਫਾਰਮ ਭਾੜੇ 'ਤੇ ਖਰੀਦੇ/ਵੇਚੇ ਕਿਰਤ ਦਿਨ (+/−) | ਪ੍ਰਤੀ ਫਾਰਮ ਪਰਿਵਾਰਕ ਕਿਰਤ ਦਿਨ | ਪ੍ਰਤੀ ਪਰਿਵਾਰਕ ਕਿਰਤ ਦਿਨ ਕੁੱਲ ਪੈਦਾਵਾਰ (ਰੁਪਏ) | ਪ੍ਰਤੀ ਪਰਿਵਾਰਕ ਕਿਰਤ ਦਿਨ ਸ਼ੁੱਧ (Net) ਪੈਦਾਵਾਰ | ਪ੍ਰਤੀ ਵਿਅਕਤੀ ਉਪਭੋਗਤਾ ਖਰਚ (ਰੁਪਏ) |
|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 |
| 0.01-1.25 | 0.73 | 4.59 | 0.16 | 298.90 | -90.34 | 57.83 | 3.75 | 2.22 | 153.86 |
| 1.26-2.50 | 1.83 | 5.89 | 0.31 | 275.41 | -46.94 | 92.66 | 5.43 | 3.25 | 181.45 |
| 2.51-3.75 | 3.17 | 6.82 | 0.46 | 259.36 | -20.59 | 151.50 | 5.43 | 3.50 | 172.65 |
| 3.76-5.00 | 4.28 | 7.44 | 0.58 | 251.25 | -3.40 | 161.65 | 6.69 | 3.94 | 180.24 |
| 5.01-7.50 | 5.99 | 9.55 | 0.63 | 209.30 | +39.59 | 253.61 | 4.94 | 3.11 | 207.71 |
| 7.51-10.00 | 8.28 | 9.00 | 0.92 | 259.30 | +106.91 | 306.60 | 7.0 | 5.39 | 166.09 |
| 10.01-15.00 | 12.88 | 12.54 | 1.02 | 207.71 | +478.30 | 171.33 | 15.62 | 10.03 | 266.07 |
| 15.00+ | 17.05 | 13.67 | 1.25 | 246.09 | +823.28 | 281.48 | 14.91 | 10.20 | 633.24 |
| | 2.67 | 6.39 | 0.42 | 250.52 | -15.13 | 106.48 | 6.27 | 3.94 | 190.82 |

ਸ੍ਰੋਤ- ਖੇਤ ਪ੍ਰਬੰਧਨ ਅਧਿਐਨ ਰਿਪੋਰਟ, ਪੱਛਮੀ ਬੰਗਾਲ 1956-57, ਸਾਰੇ ਕਾਲਮਾਂ ਲਈ ਪੜਤਾਲੀਆ ਢੰਗ ਵਾਲ਼ੇ ਅੰਕੜੇ ਵਰਤੇ ਗਏ ਹਨ, ਸਿਰਫ 6 ਅਤੇ 7 ਨੰਬਰ ਕਾਲਮ ਨੂੰ ਛੱਡ ਕੇ ਜਿਹਨਾਂ ਲਈ ਸਿਰਫ ਲਾਗਤ-ਲੇਖਾ ਤਰੀਕੇ ਨਾਲ਼ ਇਕੱਠੇ ਹੋਏ ਅੰਕੜੇ ਹੀ ਉਪਲਬਧ ਹਨ। ਕਾਲਮ ਨੰਬਰ-6 ਨੂੰ ਰਿਪੋਰਟ ਦੇ 33 ਨੰਬਰ ਪੰਨੇ 'ਤੇ ਦਿੱਤੀ ਸਾਰਨੀ ਨੰਬਰ-3.30 ਤੋਂ ਅਤੇ ਕਾਲਮ ਨੰਬਰ 7 ਨੂੰ ਕਾਲਮ ਨੰਬਰ 6 ਅਤੇ ਰਿਪੋਰਟ ਦੇ ਪੰਨਾ ਨੰਬਰ-197 'ਤੇ ਦਿੱਤੀ ਸਾਰਨੀ ਨੰਬਰ -ਏ-11 ਤੋਂ ਲਿਆ ਗਿਆ ਹੈ।



ਪ੍ਰਤੀ ਜੀਅ ਜਮੀਨ ਦੀ ਥੋੜ੍ਹੀ ਸੰਪਤੀ ਵਧਣ ਨਾਲ਼ ਅਗਲੀਆਂ ਦੋ ਅਕਾਰ-ਜਮਾਤਾਂ (Size class)1.26 ਏਕੜ ਵਾਲ਼ੀ ਅਤੇ 3.75 ਏਕੜ ਵਾਲ਼ੀਆਂ) ਵਿਚਲੇ ਖੇਤਾਂ ਅੰਦਰ ਰੁਜ਼ਗਾਰ ਵਧਦਾ ਹੈ, ਪਰ ਘਟਦੀ ਹੋਈ ਦਰ ਨਾਲ਼ ਅਨੁਪੂਰਕ ਉਜ਼ਰਤੀ ਕਿਰਤ ਹਾਲੇ ਵੀ ਜ਼ਰੂਰੀ ਬਣੀ ਰਹਿੰਦੀ ਹੈ। ਇਹ ਘਰ ਲਾਜ਼ਮੀ ਤੌਰ 'ਤੇ ਆਪਣੇ ਖਾਸੇ ਪੱਖੋਂ ਗਰੀਬ ਕਿਸਾਨ ਜਾਂ ਅਰਧ ਮਜ਼ਦੂਰ ਹੁੰਦੇ ਹਨ। ਜਮੀਨਾਂ ਵਾਲ਼ੇ ਮਜ਼ਦੂਰਾਂ ਦੇ ਮੁਕਾਬਲੇ ਬਸ ਥੋੜ੍ਹਾ ਜਿਹਾ ਜਿਆਦਾ ਸਾਧਨ ਸੰਪਨ ਹੋਣ ਦੀ ਉਨਾਂ ਦੀ ਹਾਲਤ ਸੰਘਣੀ ਕਾਸ਼ਤ (Intensive Cultivation) ਕਰਨ ਤੋਂ ਉਨਾਂ ਨੂੰ ਥੋੜ੍ਹਾ ਛੁਟਕਾਰਾ ਮਿਲਣ ਦੇ ਯੋਗ ਬਣਾਉਂਦੀ ਹੈ। ਪਰ ਇਸਦੇ ਬਾਵਜੂਦ ਵੀ ਉਹ ਜਿਆਦਾ ਗਹਿਣ ਤਰੀਕੇ ਨਾਲ਼ ਹੀ ਤੇ ਇਸ ਨਮੂਨੇ( Sample) ਵਿਚਲੀ ਔਸਤ ਕਿਰਤ ਉਤਪਾਦਕਤਾ ਤੋਂ ਵੀ ਘੱਟ ਕਿਰਤ ਉਤਪਾਦਕਤਾ ਨਾਲ਼ ਪੈਦਾਵਾਰ ਕਰਦੇ ਹਨ। ਕਿਉਂਕਿ ਆਪਣੇ ਨਿਰਬਾਹ ਦੇ ਪੱਧਰ 'ਤੇ ਪਹੁੰਚਣ ਵਾਸਤੇ ਹਾਲੇ ਵੀ ਜੱਦੋਜਹਿਦ ਕਰਨ ਲਈ ਮਜ਼ਬੂਰ ਹੁੰਦੇ ਹਨ- ਜਿਸਦੇ ਸਿੱਟੇ ਵਜੋਂ ਵਧੇਰੇ ਝਾੜ ਦੇ ਅਗਲੇ ਦੋ ਪੱਧਰ ਵੀ ਇਨਾਂ ਦੇ ਹੀ ਨਾਮ ਹਨ। ਇਹਨਾਂ ਦੀ ਪ੍ਰਤੀ ਜੀਅ ਆਮਦਨ ਅਤੇ ਖਪਤ ਜਮੀਨਾਂ ਵਾਲ਼ੇ ਮਜ਼ਦੂਰਾਂ ਨਾਲੋਂ ਬਸ ਥੋੜ੍ਹੀ ਹੀ ਜਿਆਦਾ ਹੈ। 3.75 ਤੋਂ 5 ਏਕੜ ਵਾਲ਼ੀ ਅਗਲੀ ਅਕਾਰ ਜਮਾਤ ਨਿਖੇੜੇ ਦੀ ਲੀਹ ਬਣਦੀ ਹੈ-ਇਹ ਜਮਾਤ ਬਾਹਰ ਭਾੜੇ ਦੀ ਕਿਰਤ ਕਰਨ ਲਈ ਨਾਂਹ ਦੇ ਬਰਾਬਰ ਹੀ ਜਾਂਦੀ ਹੈ। ਇਹ ਸ਼੍ਰੇਣੀ ਲਗਭਗ ਛੋਟੇ ਕਾਸ਼ਤਕਾਰਾਂ ਨਾਲ਼ ਸਮਸੁਰ (Corresponds) ਹੈ ਜੋ ਵੱਧ-ਘੱਟ ਰੂਪ 'ਚ ਨਾ ਤਾਂ ਬਾਹਰ ਭਾੜੇ 'ਤੇ ਦਿਹਾੜੀ ਕਰਨ ਜਾਂਦੀ ਹੈ ਤੇ ਨਾ ਹੀ ਬਾਹਰੋਂ ਦਿਹਾੜੀਆਂ ਭਾੜੇ 'ਤੇ ਲੈਂਦੀ ਹੈ ਅਤੇ ਜੋ ਬਸ ਮਸੀਂ ਹੀ ਨਿਰਬਾਹੀ ਪੱਧਰ 'ਤੇ ਰਹਿੰਦੀ ਹੈ। ਇਹਨਾਂ ਵੱਲੋਂ ਕੀਤੀ ਜਾਂਦੀ ਸੰਘਣੀ ਕਾਸ਼ਤ ਅਤੇ ਲਿਆ ਜਾਂਦਾ ਝਾੜ ਪਰਿਵਾਰਕ ਕਿਰਤ ਵਾਲ਼ੇ ਚਾਇਨੋਵੀਅਨ ਖੇਤ ਨਾਲ਼ ਬਹੁਤ ਨੇੜਿਓਂ ਮੇਲ ਖਾਂਦਾ ਹੈ। 5 ਏਕੜ ਤੋਂ ਵੱਡੀਆਂ ਜੋਤਾਂ ਬਾਹਰੋਂ ਭਾੜੇ ਦੀ ਕਿਰਤ ਖਰੀਦਣ ਤੇ ਬਾਹਰ ਦਿਹਾੜੀ ਕਰਨ ਦੇ ਮਾਮਲੇ 'ਚ ਸੰਤੁਲਨ ਬਣਾ ਲੈਂਦੀਆਂ ਹਨ ਅਤੇ ਇਸ ਤੋਂ ਅੱਗੇ ਖੇਤ ਵਿੱਚ ਕੀਤੇ ਰੁਜਗਾਰ ਨਾਲ਼ੋਂ ਬਾਹਰੋਂ ਦਿਹਾੜੀਏ ਲੈ ਕੇ ਭਾੜੇ ਤੇ ਕੰਮ ਕਰਾਉਣ ਦਾ ਰੁਝਾਨ ਲਗਾਤਾਰ ਵਧਦਾ ਦਿਖਾਈ ਦਿੰਦਾ ਹੈ 5 ਤੋਂ 9 ਏਕੜ (9 ਏਕੜ ਦੇ ਮਾਮਲੇ 'ਚ ਅੰਕੜੇ ਦੂਜੇ ਅਕਾਰ ਦੀਆਂ ਜੋਤਾਂ ਦੇ ਇਕੱਠੇ ਹੋਏ ਅੰਕੜਿਆਂ ਤੋਂ ਬਣਾਏ ਗਏ ਹਨ-(Interpolation) ਦੇ ਵਿਚਕਾਰ ਵਾਲ਼ੀਆਂ ਜੋਤਾਂ ਆਪਣੇ ਖਾਸੇ ਪੱਖੋਂ ਔਸਤਨ ਦਰਮਿਆਨੀ ਕਿਸਾਨੀ ਦੇ ਘੇਰੇ 'ਚ ਆਉਂਦੀਆਂ ਹਨ ਕਿਉਂਕਿ ਇਨਾਂ ਜੋਤਾਂ ਅੰਦਰ ਪਰਿਵਾਰਕ ਰੁਜ਼ਗਾਰ ਤੋਂ ਵਧਵੀਂ ਮਾਤਰਾ 'ਚ ਬਾਹਰੋਂ ਭਾੜੇ 'ਤੇ ਕਿਰਤ ਲੈਣ ਦਾ ਰੁਝਾਨ ਵਧ ਰਿਹਾ ਦਿਖਾਈ ਦਿੰਦਾ ਹੈ। ਪਰ 9 ਏਕੜ ਤੋਂ ਵੱਡੀਆਂ ਜੋਤਾਂ ਦੇ ਮਾਮਲੇ 'ਚ ਖੇਤ ਅੰਦਰ ਰੁਜਗਾਰ ਘਟਦਾ ਦਿਖਾਈ ਦਿੰਦਾ ਹੈ (ਜੋ ਹੁਣ, ਵਿਹਲੇ ਸਮੇਂ ਦਾ ਮਨਮਰਜੀ ਨਾਲ਼ ਅਨੰਦ ਲੈਣ ਦਾ ਸੂਚਕ ਹੈ ਨਾ ਕਿ ਅਣਇੱਛਤ ਅਪੂਰਨ ਰੁਜ਼ਗਾਰ ਦਾ) ਜਿੱਥੇ ਬਾਹਰੋਂ ਲਈ ਗਈ ਭਾੜੇ ਦੀ ਕਿਰਤ ਪਰਿਵਾਰਕ ਰੁਜ਼ਗਾਰ ਦੇ ਮੁਕਾਬਲੇ ਬਹੁਤ ਜਿਆਦਾ ਵੱਧ ਹੈ ਜੋ ਇਹਨਾਂ ਜੋਤਾਂ ਦੇ ਅਮੀਰ ਕਿਸਾਨੀ ਵਾਲ਼ੇ ਖਾਸੇ ਨੂੰ ਪਰਿਭਾਸ਼ਤ ਕਰਦਾ ਹੈ।[3]

ਅਸੀਂ ਇਹ ਦੇਖ ਸਕਦੇ ਹਾਂ ਕਿ 5 ਏਕੜ ਤੋਂ ਉੱਪਰ ਵਾਲ਼ੀਆਂ ਜੋਤਾਂ ਦੇ ਮਾਮਲੇ 'ਚ ਯਾਨੀ ਦਰਮਿਆਨੇ ਅਤੇ ਅਮੀਰ ਕਿਸਾਨਾਂ ਦੇ ਮਾਮਲੇ 'ਚ ਖੇਤੀ ਸੰਘਣਤਾ ਅਤੇ ਪ੍ਰਤੀ ਏਕੜ ਝਾੜ ਦਾ ਕੋਈ ਸਪੱਸ਼ਟ ਰੁਝਾਨ ਦਿਖਾਈ ਨਹੀਂ ਦਿੰਦਾ ਸਗੋਂ ਇਹ ਡਗਮਗਾਉਂਦਾ ਹੈ। ਇਹਨਾਂ

ਸ਼੍ਰੇਣੀਆਂ ਕੋਲ਼ ਪ੍ਰਤੀ ਜੀਅ ਚੋਖੀ ਜਮੀਨ ਹੈ ਜਿਸ ਨਾਲ਼ ਦੂਜੀਆਂ ਜਮਾਤਾਂ/ ਸ਼੍ਰੇਣੀਆਂ ਦੇ ਮੁਕਾਬਲੇ ਨਾ ਸਿਰਫ ਕਿਰਤ ਉਤਪਾਦਕਤਾ ਦੇ ਉੱਚੇ ਪੱਧਰ (ਜਿਵੇਂ ਖੇਤੀ ਮਸ਼ੀਨਰੀ-ਅਨੁਵਾਦਕ) ਦੀਆਂ ਅਤੇ ਪ੍ਰਤੀ ਜੀਅ ਖਪਤ ਦੇ ਕਾਫੀ ਉੱਚੇ ਪੱਧਰ 'ਤੇ ਵੀ ਖਪਤ ਦੀਆਂ ਲੋੜਾਂ ਪੂਰੀਆਂ ਹੁੰਦੀਆਂ ਹਨ ਸਗੋਂ ਇਸ ਤੋਂ ਵਧ ਕੇ ਇਹ ਸ਼੍ਰੇਣੀਆਂ ਵਾਫ਼ਰ ਕਦਰ ਵੀ ਪੈਦਾ ਕਰਦੀਆਂ ਹਨ ਖਾਸ ਕਰ ਅਮੀਰ ਕਿਸਾਨੀ ਪੈਦਾ ਹੋਈ ਇਸ ਵਾਫ਼ਰ ਕਦਰ ਦੀ ਵਰਤੋਂ ਝਾੜ ਦੇ ਭਵਿੱਖਤ ਰੁਝਾਨ ਨੂੰ ਤੈਅ ਕਰੇਗੀ। ਜੇਕਰ ਪੂੰਜੀਵਾਦੀ ਨਿਵੇਸ਼ ਫਾਇਦੇਮੰਦ ਹੈ ਤਾਂ ਅਮੀਰ ਕਿਸਾਨ ਤੇ ਕੁੱਝ ਹੱਦ ਤੱਕ ਦਰਮਿਆਨੇ ਕਿਸਾਨਾਂ ਕੋਲ਼ ਵੀ ਕਿਰਤ ਉਤਪਾਦਕਤਾ ਘਟਾਏ ਬਿਨਾਂ ਫਸਲ ਦਾ ਝਾੜ ਵਧਾਉਣ ਅਤੇ ਪੈਦਾਵਾਰੀ ਨਿਵੇਸ਼ ਕਰਨ ਦੀ ਗੁੰਜਾਇਸ਼ ਹੋ ਜਾਂਦੀ ਹੈ (ਮਸਲਨ, ਜੇ ਮੰਡੀ ਅੰਦਰ ਹਾਲਤਾਂ ਸਾਜਗਾਰ ਹੋਣ ਤਾਂ ਉਹ ਤਕਨੀਕ ਨੂੰ ਹੋਰ ਸੁਧਾਰ ਸਕਦੇ ਹਨ ਅਤੇ ਬਿਲਕੁਲ ਹੀ ਵੱਖਰੇ 'ਪੈਦਾਵਾਰੀ ਕਾਰਜ' 'ਚ ਪ੍ਰਵੇਸ਼ ਕਰ ਸਕਦੇ ਹਨ। ਪਰ ਇਹ ਗੁੰਜਾਇਸ਼ ਛੋਟੇ ਪੈਮਾਨੇ ਦੇ ਕਾਸ਼ਤਕਾਰਾਂ ਅਤੇ ਇਹਨਾਂ ਤੋਂ ਵੀ ਹੇਠਾਂ ਵਾਲ਼ੇ ਪਰਿਵਾਰਾਂ, ਜੋ ਮਹਿਜ ਗੁਜ਼ਰ ਬਸਰ ਕਰਨ ਦੀ ਹੀ ਜੱਦੋਜਹਿਦ 'ਚ ਫਸੇ ਹੁੰਦੇ ਹਨ, ਕੋਲ਼ ਨਹੀਂ ਹੁੰਦੀ। ਪੱਛਮੀ ਬੰਗਾਲ ਅੰਦਰ 1950 ਵਿਆਂ ਦੇ ਮੱਧ ਵਿਚਕਾਰ ਅਮੀਰ ਕਿਸਾਨਾਂ ਵੱਲੋਂ ਪ੍ਰਾਪਤ ਕੀਤਾ ਝਾੜ ਛੋਟੇ ਪੈਮਾਨੇ ਦੇ ਕਾਸ਼ਤਕਾਰਾਂ ਵੱਲੋਂ ਪੈਦਾ ਕੀਤੇ ਝਾੜ ਨਾਲ਼ੋਂ ਕਿਵੇਂ ਵੀ ਵੱਧ ਨਾ ਹੋਣ ਦਾ ਤੱਥ ਇਹ ਸੰਕੇਤ ਕਰਦਾ ਹੈ ਕਿ ਖੇਤੀ ਅੰਦਰ ਪੂੰਜੀਵਾਦੀ ਰੁਝਾਨ ਕੋਈ ਖਾਸ ਨਹੀਂ ਸੀ (ਪਰ ਇਸਦੇ ਮੁਕਾਬਲੇ ਪੰਜਾਬ ਅੰਦਰ ਬਿਲਕੁਲ ਇਸੇ ਦੌਰ ਵਿੱਚ ਅਮੀਰ ਕਿਸਾਨੀ ਦੀਆਂ ਜੋਤਾਂ 'ਚੋਂ ਅਸੀਂ ਵੱਧ ਝਾੜ ਨਿਕਲਦਾ ਦੇਖ ਸਕਦੇ ਹਾਂ ਜੋ ਇੱਥੇ ਪੂੰਜੀਵਾਦੀ ਰੁਝਾਨ ਦੇ ਹੋ ਰਹੇ ਸਾਪੇਖ ਵਿਕਾਸ ਨੂੰ ਦਰਸਾਉਂਦਾ ਹੈ)।

ਇਸ ਤਰਾਂ, ਸਬੰਧਤ ਅੰਕੜੇ ਦੇਖਣ ਉਪਰੰਤ ਇਹ ਸਾਫ ਹੋ ਜਾਂਦਾ ਹੈ ਕਿ ਜੋਤ ਦੇ ਅਕਾਰ ਅਤੇ ਝਾੜ ਵਿਚਲਾ 'ਉਲਟ ਸਬੰਧ' ਨਿੱਕੇ-ਨਿੱਕੇ ਪਰਿਵਾਰ ਅਧਾਰਤ ਉਤਪਾਦਕਾਂ ਦੇ ਖੁਦ ਆਪਣੇ ਦਰਮਿਆਨ ਵੀ ਹੋ ਚੁੱਕੇ ਜਮਾਤੀ ਵਿਭੇਦੀਕਰਨ ਨੂੰ ਪ੍ਰਗਟਾਉਂਦਾ ਹੈ। ਕਿਸੇ ਕੁਸ਼ਲਤਾ ਆਦਿ ਦਾ ਸੂਚਕ ਹੋਣ ਤੋਂ ਬਹੁਤ ਦੂਰ ਇਹ ਪ੍ਰਤੀ ਜੀਅ ਜੋਤ ਦੇ ਘਟਣ ਨਾਲ਼ ਨਿਰਪੇਖ ਤੌਰ 'ਤੇ ਨਾਕਾਫੀ ਜਮੀਨ ਦੇ ਛੋਟੇ-ਛੋਟੇ ਟੁਕੜਿਆਂ ਤੋਂ ਇਹਨਾਂ ਅਖੌਤੀ ਪਰਿਵਾਰਕ ਜੋੜਾਂ ਉੱਪਰ ਮੁਸ਼ੱਕਤ ਕਰਕੇ ਆਪਣੀ ਰੋਜੀ ਰੋਟੀ ਚਲਾਉਣ ਦੀ ਅਤਿ-ਗੰਭੀਰ ਜੱਦੋਜਹਿਦ ਨੂੰ ਹੀ ਪ੍ਰਗਟਾਉਂਦਾ ਹੈ, ਇਹ ਪਰਿਵਾਰਕ ਜੋਤਾਂ ਵਾਲ਼ੀ ਸ੍ਰੇਣੀ ਹੁਣ ਕਿਸੇ ਵੀ ਤਰਾਂ ਸਮਰੂਪ ਨਹੀਂ ਰਹੀ ਸਗੋਂ ਇਸ ਵਿੱਚ ਛੋਟੇ ਪੈਮਾਨੇ ਦੇ ਕਾਸ਼ਤਕਾਰ, ਅਰਧ-ਮਜ਼ਦੂਰ ਅਤੇ ਖੇਤ ਮਜ਼ਦੂਰ ਪਰਿਵਾਰ ਸ਼ਾਮਲ ਹਨ। ਇੱਥੇ ਨੋਟ ਕਰਨ ਵਾਲ਼ੀ ਗੱਲ ਇਹ ਹੈ ਕਿ ਇਹ ਤਿੰਨੇ ਜਮਾਤਾਂ ਜੋ ਲੈਨਿਨ ਦੇ ਸ਼ਬਦਾਂ 'ਚ 'ਪੇਡੂ ਗਰੀਬ' ਹਨ—ਇਹ ਸਭ 'ਗਰੀਬੀ ਰੇਖਾ' ਲਈ ਪੁਰਾਤਨ ਢੰਗ ਨਾਲ਼ ਦੇਖਿਆਂ ਵੀ ਪ੍ਰਤੀ ਜੀਅ ਖਪਤ ਦੇ ਹਿਸਾਬ ਨਾਲ਼ ਥੱਲੇ ਹਨ ਜਾਂ ਬਸ ਉਸਦੇ ਬਰਾਬਰ ਹਨ।[4]

ਇਸੇ ਰੌਸ਼ਨੀ 'ਚ ਦੇਖਿਆਂ ਇਹ ਪਤਾ ਲਗਦਾ ਹੈ ਕਿ ਕੁੱਝ ਅਰਥਸ਼ਾਸਤਰੀਆਂ ਵੱਲੋਂ ਭਾਰਤ ਅੰਦਰ ਜ਼ਮੀਨੀ ਸੁਧਾਰ ਕਰਨ ਦੇ ਹੱਕ 'ਚ ਦਿੱਤੀ ਜਾਂਦੀ ਕੁਸ਼ਲਤਾ ਵਾਲ਼ੀ ਦਲੀਲ (Efficiency argument) ਕਿੰਨੀ ਹਾਸੋਹੀਣੀ ਜਾਂ ਬੇਥਵੀ ਹੈ। ਇਹ ਦਲੀਲ ਕੁੱਝ ਇਸ ਤਰਾਂ ਹੈ—ਸਭ ਤੋਂ ਛੋਟੀਆਂ ਪਰਿਵਾਰਕ ਕਿਰਤ ਅਧਾਰਤ ਜੋਤਾਂ 'ਤੇ ਪ੍ਰਤੀ ਏਕੜ ਝਾੜ ਸਭ ਤੋਂ ਜਿਆਦਾ ਹੈ, ਹੁਣ ਕਿਉਂਕਿ ਜਮੀਨ ਬਹੁਤ ਹੀ ਦੁਰਲੱਭ ਕਾਰਕ ਹੈ ਅਤੇ ਇੱਕ ਇਕਾਈ ਰਕਬੇ 'ਚੋਂ



ਝਾੜ ਵਧਾਉਣ ਅਤੇ ਕੁੱਲ ਉਪਜ ਵਧਾਉਣ ਦੀ ਜ਼ਰੂਰਤ ਹੈ ਇਸ ਲਈ ਇਹ ਜਮੀਨੀ ਸੁਧਾਰ ਜੋ ਘੱਟ ਝਾੜ ਦੇਣ ਵਾਲ਼ੀਆਂ ਜੋਤਾਂ (ਭਾਵ ਵੱਡੀਆਂ ਜੋਤਾਂ-ਅਨੁਵਾਦਕ) ਦੀ ਮੁੜ-ਵੰਡ ਕਰਦੇ ਹਨ ਭਾਵ ਭਾੜੇ 'ਤੇ ਲਈ ਗਈ ਕਿਰਤ ਨਾਲ਼ ਚੱਲਣ ਵਾਲ਼ੇ ਖੇਤਾਂ ਨੂੰ ਪਰਿਵਾਰਕ ਕਿਰਤ ਅਧਾਰਤ ਵੱਧ ਝਾੜ ਦੇਣ ਵਾਲ਼ੇ ਖੇਤਾਂ ਲਈ ਵੰਡਦੇ ਹਨ, ਇਸ ਮਕਸਦ ਦੀ ਪੂਰਤੀ ਕਰਨਗੇ। ਇਸ ਦਲੀਲ ਨੂੰ ਆਪਣੇ ਤਾਰਕਿਕ ਸਿੱਟੇ 'ਤੇ ਪਹੁੰਚਾਇਆ, ਇਸ ਦਾ ਮਤਲਬ ਇਹ ਹੋਇਆ ਕਿ ਸਿਧਾਂਤਕ ਤੌਰ 'ਤੇ ਸਮੁੱਚੀ ਪੇਂਡੂ ਅਬਾਦੀ ਅਧ ਭੁੱਖੇ ਖੇਤ ਮਜ਼ਦੂਰ ਪਰਿਵਾਰਾਂ ਦੀ ਹੋਣੀ ਚਾਹੀਦੀ ਹੈ ਕਿਉਂਕਿ ਜਿਵੇਂ ਕਿ ਅਸੀਂ ਦੇਖ ਚੁੱਕੇ ਹਾਂ, ਇਹੀਓ ਹੀ ਸਭ ਤੋਂ ਵੱਧ ਝਾੜ ਕੱਢਣ ਵਾਲ਼ੇ ਪਰਿਵਾਰ ਹਨ! ਜਮੀਨੀ ਸੁਧਾਰ, ਜੋ ਸਿਆਸੀ ਗਿਣਤੀਆਂ-ਮਿਣਤੀਆਂ 'ਤੇ ਅਧਾਰਤ ਇੱਕ ਸਿਆਸੀ ਮੰਗ ਹੋਣੀ ਚਾਹੀਦੀ ਹੈ, ਪਰ ਇਸਤੋਂ ਉਲਟ ਇਸ ਨਵਸਨਾਤਨੀ (Neo-classical) ਸਿਧਾਂਤ ਦੇ ਪੈਰੋਕਾਰ ਆਪਣੇ ਭੇਸ ਨੂੰ ਅਰਥਵਾਦ ਦੀ ਪੌਸ਼ਾਕ 'ਚ ਸਜਾਈਂ ਫਿਰਦੇ ਹਨ ਜੋ ਕਿ ਇੱਕ ਬਹੁਤ ਹੀ ਲੱਚਰ ਅਤੇ ਭਰਮਾਊ ਕਿਸਮ ਦਾ ਅਰਥਵਾਦ ਹੈ।

'ਉਲ਼ਟੇ ਸਬੰਧ' ਦੀ ਮੁਕਾਬਲੇ ਦੀ ਵਿਆਖਿਆ ਜੋ ਅਸੀਂ ਇੱਥੇ ਦਿੱਤੀ ਹੈ ਉਸਦੀ ਪ੍ਰੋੜਤਾ ਆਰ.ਐਸ. ਰਾਓ ਅਤੇ ਐਸ. ਬ੍ਰਾਹਮੇ ਵੱਲੋਂ ਮਹਾਂਰਾਸ਼ਟਰ ਅੰਦਰ ਹੋਏ ਖੇਤ ਪ੍ਰਬੰਧਨ ਅਧਿਐਨਾਂ ਦੇ ਅੰਕੜਿਆਂ ਦਾ ਮੁੜ ਵਰਗੀਕਰਨ ਕਰਨ ਦੇ ਦਿਲਚਸਪ ਯੋਗ ਰਾਹੀਂ ਵੀ ਹੋਈ ਹੈ। ਬਦਕਿਸਮਤੀ ਨੂੰ ਉਨਾਂ ਦੀ ਇਹ ਮਿਸਾਲ ਦੂਜੇ ਇਲਾਕਿਆਂ ਦੇ ਅੰਕੜਿਆਂ ਦਾ ਮੁੜਵਰਗੀਕਰਨ ਕਰਨ ਲਈ ਨਹੀਂ ਵਰਤੀ ਗਈ। ਇਸ ਪ੍ਰਯੋਗ ਅੰਦਰ ਖਿੰਡੇ ਹੋਏ ਮੂਲ ਅੰਕੜੇ ਲਏ ਗਏ ਹਨ ਅਤੇ ਮੁੱਖ ਰੂਪ ਵਿੱਚ ਭਾੜੇ ਦੀਆਂ ਕਿਰਤ ਅਧਾਰਤ ਜੋਤਾਂ ਨੂੰ ਪਰਿਵਾਰਕ ਕਿਰਤ ਅਧਾਰਤ ਜੋਤਾਂ ਨਾਲ਼ੋਂ ਵੱਖ ਕੀਤਾ ਗਿਆ ਹੈ ਇਨਾਂ ਦੋ ਕਿਸਮ ਦੀਆਂ ਜੋਤਾਂ ਚੋਂ ਵੱਖੋ-ਵੱਖਰੀਆਂ ਅਕਾਰ ਜਮਾਤਾਂ ਲਈ ਪ੍ਰਤੀ ਏਕੜ ਝਾੜ ਦੇ ਰੁਝਾਨ ਦਾ ਫਿਰ ਵੱਖਰੇ ਤੌਰ 'ਤੇ ਅਧਿਐਨ ਕੀਤਾ ਗਿਆ। ਇਸ ਅਧਿਐਨ ਤੋਂ ਇਹ ਪਤਾ ਲੱਗਿਆ ਕਿ ਪਰਿਵਾਰਕ ਕਿਰਤ ਦੇ ਨਾਲ਼ ਭਾੜੇ ਦੀ ਕਿਰਤ ਲੈ ਕੇ ਖੇਤੀ ਕਰਨ ਵਾਲ਼ੇ ਕਿਸਾਨਾਂ ਦੀਆਂ ਜੋਤਾਂ ਦੇ ਉਸੇ ਸੈੱਟ ਵਿੱਚ ਜੋਤ ਦਾ ਅਕਾਰ ਵਧਣ ਦੇ ਨਾਲ਼ ਫਸਲ ਦਾ ਘਟਦਾ ਝਾੜ ਬਹੁਤ ਸਪੱਸ਼ਟ ਦਿਖਾਈ ਦਿੰਦਾ ਹੈ। ਜਦੋਂ ਕਿ ਇਸਦੇ ਉਲਟ ਕੁੱਝ ਵੱਡੇ ਅਕਾਰੀ ਜੋਤਾਂ ਦਾ ਝਾੜ ਸਭ ਤੋਂ ਵੱਧ ਹੈ। ਇਸ ਪ੍ਰਯੋਗ ਦੇ ਲੇਖਕਾਂ ਨੇ ਇਸ ਵਰਤਾਰੇ ਨੂੰ ਇਵੇਂ ਲਿਆ ਹੈ ਕਿ "ਇਹ ਅਖੌਤੀ ਉਲਟਾ ਸਬੰਧ ਕਿਸਾਨ (ਭਾਵ ਪਰਿਵਾਰਕ ਕਿਰਤ-ਅਨੁਵਾਦਕ) ਦੀ ਕਿਰਤ ਵਾਲ਼ੇ ਹਿੱਸੇ ਦੀ ਹੀ ਦੇਣ ਹੈ ਜਦੋਂ ਕਿ ਨਿਰੋਲ ਭਾੜੇ ਦੀ ਕਿਰਤ 'ਤੇ ਅਧਾਰਤ ਜੋਤਾਂ ਇਸ ਉਲਟੇ ਸਬੰਧ ਤੋਂ ਮੁਕਤ ਰਹਿੰਦਿਆਂ ਹਨ" (ਰਾਓ ਅਤੇ ਬ੍ਰਾਹਮੀ 1973)

ਭਾਵੇਂ ਕਿ ਇਹਨਾਂ ਲੇਖਕਾਂ ਵੱਲੋਂ ਇਸ ਸਿੱਟੇ ਦੀ ਕੋਈ ਵੀ ਵਿਸ਼ਲੇਸ਼ਣੀ ਵਿਆਖਿਆ ਪੇਸ਼ ਨਹੀਂ ਕੀਤੀ ਗਈ ਪਰ ਇਹ ਸਾਡੇ ਵੱਲੋਂ ਉੱਪਰ ਦਿੱਤੀ ਗਈ ਜਮਾਤੀ ਵਿਭੇਦੀਕਰਨ ਦੀ ਦਲੀਲ ਦੇ ਐਨ ਅਨੁਰੂਪ ਹੈ। ਪਰਿਵਾਰਕ ਕਿਰਤ ਅਧਾਰਤ ਖੇਤੀ ਸੈਕਟਰ ਵਿਚਲੀਆਂ ਛੋਟੀਆਂ ਜੋਤਾਂ ਦੇ ਮਾਲਕ ਛੋਟੇ ਕਾਸ਼ਤਕਾਰ ਅਤੇ ਅਰਧ-ਮਜ਼ਦੂਰ ਜਮੀਨ ਦੀ ਨਿਰਪੇਖ ਘਾਟ ਦੇ ਚਲਦੇ ਇਹਨਾਂ ਜੋਤਾਂ 'ਤੇ ਸੰਘਣੀ ਖੇਤੀ ਕਰਨ ਲਈ ਮਜ਼ਬੂਰ ਹਨ ਜਦੋਂ ਕਿ ਦੂਜੇ ਪਾਸੇ ਵੱਡੀਆਂ ਜੋਤਾਂ ਵਾਲ਼ੀ ਦਰਮਿਆਨੀ ਕਿਸਾਨੀ ਦੇ ਮਾਮਲੇ 'ਚ ਅਜਿਹਾ ਨਹੀਂ। ਰਾਓ-ਬ੍ਰਾਹਮੀ ਵੱਲੋਂ ਕੀਤਾ ਗਿਆ ਪ੍ਰਯੋਗ ਸਾਡੀ ਨਜ਼ਰੇ ਫਿਰ ਸੰਪੂਰਨ ਹੁੰਦਾ ਜੇ ਉਹ ਛੋਟੀਆਂ ਜੋਤਾਂ ਵਾਲ਼ੇ ਕਿਸਾਨਾਂ ਵੱਲੋਂ ਬਾਹਰ ਭਾੜੇ

’ਤੇ ਕੀਤੀਆਂ ਦਿਹਾੜੀਆਂ ਦੀ ਵੀ ਜਾਣਕਾਰੀ ਦਿੰਦੇ ਜਿਸਨੇ ਬਿਨਾਂ ਕਿਸੇ ਸ਼ੱਕ ਸੁਬ੍ਹਾ ਤੋਂ ਉਨਾਂ ਦੀ ਜਮਾਤੀ ਹੈਸੀਅਤ ਨੂੰ ਸਥਾਪਤ ਕਰ ਦੇਣਾ ਸੀ। ਇਹ ਨੋਟ ਕਰਨਾ ਬਣਦਾ ਹੈ ਕਿ ਅਮੀਰ ਕਿਸਾਨੀ ਦੀਆਂ ਜੋਤਾਂ ਦੇ ਮਾਮਲੇ ’ਚ ਪ੍ਰਤੀ ਏਕੜ ਔਸਤ ਝਾੜ ਪਰਿਵਾਰਕ ਕਿਰਤ ਅਧਾਰਤ ਜੋਤਾਂ ਦੇ ਸੈਕਟਰ ਵਾਲ਼ੀਆਂ ਸਾਰੀਆਂ ਅਕਾਰ-ਜਮਾਤਾਂ ਦੇ ਔਸਤ ਝਾੜ ਨਾਲ਼ੋਂ ਵੱਧ ਹੈ ਅਤੇ ਇਹ ਔਸਤ ਸਭ ਤੋਂ ਛੋਟੀਆਂ ਜੋਤਾਂ ਜੋ ਸੰਭਵ ਤੌਰ ’ਤੇ ਅਰਧ-ਮਜ਼ਦੂਰਾਂ ਦੀਆਂ ਹੀ (0-5 ਏਕੜ ਵਾਲ਼ੀਆਂ) ਜੋਤਾਂ ਹਨ, ਨੂੰ ਛੱਡ ਕੇ ਬਾਕੀ ਸਭ ਪਰਿਵਾਰਕ ਕਿਰਤ ਅਧਾਰਿਤ ਜੋਤਾਂ ਦੀ ਹਰ ਵਿਅਕਤੀਗਤ ਅਕਾਰ-ਜਮਾਤ ਦੇ ਝਾੜ ਨਾਲ਼ੋਂ ਵੀ ਜਿਆਦਾ ਹੈ। ਅਮੀਰ ਕਿਸਾਨ ਪੂੰਜੀਵਾਦੀ ਰੁਝਾਨ ਦੀ ਨੁਮਾਇੰਦਗੀ ਕਰਦੇ ਹਨ। ਬਿਹਤਰ ਖੇਤੀ ਤਕਨੀਕਾਂ ਨੂੰ ਅਪਨਾਉਣ ਦੇ ਨਾਲ਼ ਹੀ ਸਮਾਂ ਪਾਕੇ ਅਸੀਂ ਉਨਾਂ ਤੋਂ ਅਰਧ ਮਜ਼ਦੂਰਾਂ ਵੱਲੋਂ ਆਰਥਿਕ ਦਬਾਅ ਦੇ ਅਧੀਨ ਪੈਦਾ ਕੀਤੇ ਸਭ ਤੋਂ ਵੱਧ ਝਾੜ ਨਾਲ਼ੋਂ ਵੀ ਜਿਆਦਾ ਝਾੜ ਕੱਢਣ ਦੀ ਆਸ ਕਰ ਸਕਦੇ ਹਾਂ (ਪਰ ਇੱਕ ਮਹੱਤਵਪੂਰਨ ਫ਼ਰਕ ਇਹ ਹੋਏਗਾ ਕਿ ਕਿਉਂਕਿ ਤਕਨੀਕੀ ਪੈਦਾਵਾਰ ਦੀਆਂ ਸੰਭਾਵਨਾਵਾਂ ਦੀ ਸਮੁੱਚੀ ਲੜੀ (Range) ਹੀ ਬਦਲ ਜਾਵੇਗੀ ਇਸ ਲਈ ਇੱਥੇ ਝਾੜ ਦੇ ਵਧਣ ਨਾਲ਼ ਕਿਰਤ ਉਤਪਾਦਕਤਾ ਵੀ ਨਹੀਂ ਘਟੇਗੀ)।

ਅੱਜ ਭਾਰਤ ਦੇ ਬਹੁਤੇ ਖਿੱਤਿਆਂ ’ਚ ਹਾਲਤ 1950 ਵਿਆਂ ਦੇ ਮੱਧ ਨਾਲ਼ੋਂ ਗੁਣਾਤਮਕ ਤੌਰ ’ਤੇ ਵੱਖਰੀ ਹੈ। ਖੇਤੀ ਉਪਜ ਦੀਆਂ ਕੀਮਤਾਂ ’ਚ ਹੋਏ ਸੁਧਾਰ ਹੋਣ ਦੇ ਨਾਲ਼-ਨਾਲ਼ (ਦਰਅਸਲ, ਮੈਨੂੰਫੈਕਚਰਿੰਗ ਖੇਤਰ ਨਾਲ਼ ਵਪਾਰ ਦੀਆਂ ਸਾਜਗਰ ਹਾਲਤਾਂ ਦਾ ਸੰਤੁਲਨ ਲਗਾਤਾਰ ਬਣਿਆ ਹੋਣ ਕਰਕੇ) ਸਬਸਿਡੀ ਦੇਣ ਰਾਹੀਂ ਸੁਧਰੀਆਂ ਖੇਤੀ ਤਕਨੀਕਾਂ ਦੇ ਕੀਤੇ ਪਸਾਰੇ ਨੇ 1950 ਵਿਆਂ ਦੇ ਅੰਤ ਤੋਂ ਹੀ ਖੇਤੀ ਅੰਦਰ ਪੂੰਜੀਵਾਦੀ ਰੁਝਾਨ ਨੂੰ ਤਕੜਾ ਹੁਲਾਰਾ ਦਿੱਤਾ ਹੈ। ਨਵੀਆਂ ਤਕਨੀਕਾਂ ਨੂੰ ਅਪਨਾਉਣ ਦੇ ਮਾਮਲੇ ’ਚ ਛੋਟੇ ਕਾਸ਼ਤਕਾਰ ਅਤੇ ਅਰਧ-ਮਜ਼ਦੂਰ, ਦਰਮਿਆਨੇ ਅਤੇ ਅਮੀਰ ਕਿਸਾਨਾਂ ਦੇ ਜੋ ਪੂੰਜੀ ਨਿਵੇਸ਼ ਕਰਨ ਰਾਹੀਂ ਆਪਣੇ ਝਾੜ ਵਧਾਉਣ ਦੇ ਸਮਰੱਥ ਹੁੰਦੇ ਹਨ, ਦੇ ਮੁਕਾਬਲੇ, ਬੇਹੱਦ ਘਾਟੇਬੰਦੀ ਹਾਲਤ ’ਚ ਹੁੰਦੇ ਹਨ। ਇਸ ਲਈ 1972-73 ਤੱਕ ਪਹੁੰਚਦਿਆਂ ਹਰਿਆਣੇ ਅੰਦਰ ਵੱਖ-ਵੱਖ ਅਕਾਰ-ਜਮਾਤਾਂ ਅੰਦਰ ਝਾੜ ਦਾ ਵਖਰੇਵਾਂ ਇਹ ਦਰਸਾਉਂਦਾ ਹੈ ਕਿ ਦਰਮਿਆਨੀ ਅਤੇ ਅਮੀਰ ਕਿਸਾਨੀ ਵੱਲੋਂ ਖੇਤੀ ਅੰਦਰ ਸੁਧਰੀਆਂ ਤਕਨੀਕਾਂ ਅਪਨਾਉਣ ਕਰਕੇ ਉਹ ਛੋਟੇ ਕਾਸ਼ਤਕਾਰਾਂ ਅਤੇ ਅਰਧ-ਮਜ਼ਦੂਰਾਂ ਨਾਲ਼ੋਂ ਵੱਧ ਝਾੜ ਲੈਣ ਦੇ ਯੋਗ ਹੋ ਗਈ।

### ਪੂੰਜੀਵਾਦ ਅਧੀਨ ਖੇਤੀ ਅੰਦਰ ਆਰਥਕ ਸੰਕੇਂਦਰਣ ਦਾ ਨਿਯਮ

ਖੇਤੀਬਾੜੀ ਨਾਲ਼ ਸਬੰਧਤ ਮਾਰਕਸ ਦੇ ਕਿਸੇ ਸਿਧਾਂਤ ਨੂੰ ਸ਼ਾਇਦ ਹੀ ਏਨਾ ਤਰੋੜਿਆ-ਮਰੋੜਿਆ ਅਤੇ ਗਲਤ ਨਾ ਸਮਝਿਆ ਗਿਆ ਹੋਵੇ ਜਿੰਨਾਂ ਕਿ ਪੂੰਜੀਵਾਦ ਅਧੀਨ ਖੇਤੀਬਾੜੀ ਅੰਦਰ ਆਰਥਿਕ ਸੰਕੇਂਦਰਣ ਦੇ ਸਿਧਾਂਤ ਨੂੰ। ਇੱਥੋਂ ਤੱਕ ਕਿ ਵਿਕਸਿਤ ਪੂੰਜੀਵਾਦੀ ਮੁਲਕਾਂ ਵਿੱਚ ਨਵ-ਲੋਕਵਾਦੀ ਸਕੂਲ ਵੱਲੋਂ ਖੇਤੀਬਾੜੀ ਅੰਦਰ ਪੂੰਜੀਵਾਦੀ ਸੰਕੇਂਦਰਣ ਦੇ ਸਿਧਾਂਤ ਦੀ ਅਮਲਦਾਰੀ ਤੋਂ ਇਨਕਾਰੀ (19 ਵੀਂ ਸਦੀ ਦੇ ਆਖਰੀ ਦਹਾਕੇ ਤੋਂ ਹੀ) ਹੋਣ ਦੀ ਲੰਮੀ ਰਵਾਇਤ ਰਹੀ ਹੈ। ਹਾਲ ਹੀ ਦੀਆਂ ਲਿਖਤਾਂ ’ਚੋਂ, ਐਸ. ਜੌਰਜੈਸਕੂ-ਰੋਇਗਨ ਨੇ ਇਸ ਇਨਕਾਰ ਨੂੰ, ਮਾਰਕਸਵਾਦੀ ਸਿਧਾਂਤ ’ਤੇ ਵਿਵਾਦੀ (Polemical) ਹਮਲਾ ਕਰਨ ਦਾ ਮੁੱਖ ਮੋਰਚਾ ਬਣਾਇਆ ਹੈ। ਭਾਰਤ ਵਰਗੇ ਮੁਲਕਾਂ ’ਚ, ਜਿੱਥੇ ਪੂੰਜੀਵਾਦ ਦਾ ਵਿਕਾਸ ਹੋਰ ਵੀ ਸੀਮਤ ਹੈ, ਇਸ ਸਿਧਾਂਤ ਤੋਂ ਇਨਕਾਰੀ



ਹੋਣ ਦੀ ਸੰਭਾਵਨਾ ਹੋਰ ਵੀ ਜਿਆਦਾ ਵਧ ਜਾਂਦੀ ਹੈ।

ਆਓ ਜਰਾ ਇਸ ਮੁੱਦੇ ’ਤੇ ਚੱਲੀਆਂ ਸਨਾਤਨੀ ਬਹਿਸਾਂ ’ਤੇ ਕੁੱਝ ਝਾਤ ਮਾਰੀਏ ਅਤੇ ਉਸ ਸੰਦਰਭ ’ਚ ਇਸ ਆਧੁਨਿਕ ਦਲੀਲ ਨੂੰ ਫਿੱਟ ਕਰਕੇ ਦੇਖੀਏ। ਕਾਉਟਸਕੀ ਨੇ ਮਾਰਕਸੀ ਸਿਧਾਂਤ ਦੇ ਅਧਾਰ ’ਤੇ, ਖੇਤੀਬਾੜੀ ਅੰਦਰ ਸੰਕੇਂਦਰਣ ਦੇ ਸਵਾਲ ’ਤੇ ਪਹਿਲੀ ਵਿਸਥਾਰੀ ਚਰਚਾ ਮੁਹੱਈਆ ਕਰਾਈ। ਸੱਨਅਤ ਦੇ ਮਾਮਲੇ ’ਚ ਪੂੰਜੀਵਾਦੀ ਉਤਪਾਦਨ ਅਧੀਨ ਸੰਕੇਂਦਰਣ ਅਤੇ ਕੇਂਦਰੀਕਰਨ ਦਾ ਰੁਝਾਨ ਨਾ ਸਿਰਫ ਸਿਧਾਂਤਕ ਤੌਰ ’ਤੇ ਹੀ ਵਿਵਾਦ ਰਹਿਤ ਸੀ ਸਗੋਂ 19 ਵੀਂ ਸਦੀ ਦੇ ਆਖਰੀ ਦਹਾਕੇ ਤੱਕ ਆਉਂਦੇ-ਆਉਂਦੇ ਇਹ ਚੰਗੀ ਸਥਾਪਤ ਅਨੁਭਵ ਸਿੱਧ ਤੱਥ ਬਣ ਗਿਆ। ਇਹ ਯਾਦ ਰੱਖਣਾ ਚਾਹੀਦਾ ਹੈ ਕਿ ਮਾਰਕਸ ਦਾ ਸੰਕੇਂਦਰਣ ਤੋਂ ਭਾਵ ਵੱਡੀ ਪੂੰਜੀ ਦੁਆਰਾ ਛੋਟੀ ਪੂੰਜੀ ਦੇ ਮੁਕਾਬਲੇ ਜਿਆਦਾ ਤੇਜ ਸੰਗ੍ਰਿਹਣ ਰਾਹੀਂ ਆਪਣੇ ਆਪ ਦਾ ਵਿਸਤਾਰ ਛੇਤੀ ਨਾਲ਼ ਕਰਨ ਦੇ ਰੁਝਾਨ ਤੋਂ ਸੀ ਅਤੇ ਕੇਂਦਰੀਕਰਨ ਤੋਂ ਉਸਦਾ ਭਾਵ ਵਿਅਕਤੀਗਤ ਪੂੰਜੀਆਂ ਨੂੰ ਇਕੱਠਿਆਂ ਕਰਕੇ ਇੱਕੋ ਏਕੀਕ੍ਰਿਤ ਕੰਟਰੋਲ ਅਧੀਨ ਲਿਆਉਣ ਤੋਂ ਸੀ। ਸੰਕੇਂਦਰਣ ਅਤੇ ਕੇਂਦਰੀਕਰਨ ਦਾ ਇਹ ਰੁਝਾਨ ਵੱਡੇ ਪੈਮਾਨੇ ਦੀ ਪੈਦਾਵਾਰ ਦੇ ਛੋਟੇ ਪੈਮਾਨੇ ਦੀ ਪੈਦਾਵਾਰ ਤੋਂ ਤਕਨੀਕੀ ਅਤੇ ਆਰਥਿਕ ਪੱਖੋਂ ਵਧੀਆ ਹੋਣ ਕਰਕੇ ਉਪਜਦਾ ਹੈ। ਮੁੱਖ ਤੌਰ ’ਤੇ ਪੂੰਜੀਵਾਦੀ ਕਿਸਮ ਦੇ ਅਰਥਚਾਰਿਆਂ ਵਾਲ਼ੇ ਮੈਨੂੰਫੈਕਚਰਿੰਗ ਖੇਤਰ ਅੰਦਰ ਵੀ, ਸੰਕੇਂਦਰਣ ਦਾ ਇਹ ਸਿਧਾਂਤ ਕਿਸੇ ਵੀ ਤਰਾਂ ਸਮੁੱਚੇ ਪੈਦਾਵਾਰੀ ਖੇਤਰ ’ਤੇ ਲਾਗੂ ਨਹੀਂ ਹੁੰਦਾ। ਇਸ ਲਈ ਕੁੱਝ ਛੋਟਾਂ ਵੀ ਹਨ। ਮਸਲਨ ਕੁੱਝ ਖਾਸ ਵਿਸ਼ੇਸ਼ੀਕ੍ਰਿਤ ਉਤਪਾਦ ਜਿਵੇਂ ਸੰਗੀਤ ਦੇ ਸਾਜ। ਕਿਉਂਕਿ ਅਜਿਹੇ ਉਤਪਾਦਾਂ ਨੂੰ ਤਿਆਰ ਕਰਨ ਲਈ ਇੱਕ ਅਜਿਹੀ ਕਲਾ-ਕੌਸ਼ਲਤਾ ਦੀ ਲੋੜ ਹੁੰਦੀ ਹੈ ਜਿਸਨੂੰ ਕਿ ਸੌਖਿਆਂ ਹੀ ਟੁਕੜੇ-ਟੁਕੜੇ ਕਰਕੇ ਵੱਖ-ਵੱਖ ਪ੍ਰਕਿਰਿਆਵਾਂ ’ਚ ਉਵੇਂ ਨਹੀਂ ਤੋੜਿਆ ਜਾ ਸਕਦਾ ਜਿਵੇਂ ਕਿ ਸਨਅਤੀ ਪੈਦਾਵਾਰ ਨੂੰ ਇਸ ਨੂੰ ਤੋੜਨ ਦੀ ਲੋੜ ਹੁੰਦੀ ਹੈ। ਸੱਨਅਤੀਕਰਨ ਦੇ ਪਹਿਲੇ ਪੜਾਵਾਂ ਦੌਰਾਨ, ਪਰਿਵਾਰਕ ਕਾਮਿਆਂ ਵੱਲੋਂ ਆਪਣੀ ਖਪਤ ਨੂੰ ਘਟਾਉਣ ਰਾਹੀਂ ਦਸਤਕਾਰੀ ਦੀਆਂ ਕੁੱਝ ਸ਼ਾਖਾਵਾਂ ਬਚੀਆਂ ਵੀ ਰਹਿ ਸਕਦੀਆਂ ਹਨ, ਇਸ ਤਰਾਂ ਪੂੰਜੀਵਾਦੀ ਘਰੇਲੂ ਸੱਨਅਤ ਲੰਮੇ ਸਮੇਂ ਤੱਕ ਬਣੀ ਰਹਿ ਸਕਦੀ ਹੈ।

ਮਾਰਕਸਵਾਦੀਆਂ ਲਈ ਜੋ ਪ੍ਰਮੁੱਖ ਸਵਾਲ ਖੜ੍ਹਾ ਹੋਇਆ ਉਹ ਇਹ ਸੀ ਕਿ ਕੀ ਸੰਕੇਂਦਰਣ ਅਤੇ ਕੇਂਦਰੀਕਰਨ ਦਾ ਸਿਧਾਂਤ ਹੂ-ਬ-ਹੂ ਖੇਤੀਬਾੜੀ ਅੰਦਰ ਉਵੇਂ ਹੀ ਲਾਗੂ ਹੁੰਦਾ ਹੈ ਜਿਵੇਂ ਕਿ ਇਹ ਸੱਨਅਤ ਦੇ ਖੇਤਰ ’ਚ? ਇਸ ਸਵਾਲ ਦਾ ਜਵਾਬ ਦੇਣ ਵੇਲ਼ੇ ਖੇਤੀ ਪੈਦਾਵਾਰ ਅੰਦਰ ਜਮੀਨ ਦੇ ਮਹੱਤਵ ਨੂੰ ਪਛਾਣਦਿਆਂ, ਜਮੀਨ ਦੇ ਵਿਸ਼ੇਸ਼ ਖਾਸੇ ਨੂੰ ਧਿਆਨ ’ਚ ਰੱਖਣਾ ਪਵੇਗਾ। ਜਮੀਨ, ਪੈਦਾਵਾਰ ਦੇ ਦੂਸਰੇ ਸਾਧਨਾਂ ਤੋਂ ਵੱਖਰੀ ਚੀਜ਼ ਹੈ, ਪਹਿਲਾ, ਇਹ ਛੇਤੀ ਕੀਤਿਆਂ ਵਧਾਈ ਨਹੀਂ ਜਾ ਸਕਦੀ, ਦੂਜਾ, ਇਸਦੀ ਨਿੱਜੀ ਮਾਲਕੀ ਵੀ ਸੀਮਤ ਹੈ। ਮਾਰਕਸ ਦੇ ਨਿਰਪੇਖ ਜਮੀਨੀ ਲਗਾਨ ਦੇ ਵਿਸ਼ਲੇਸ਼ਣ ਨੇ (ਜੋ ਕਿ ਰਿਕਾਰਡੋ ਦੇ ਫਰਕਵੇਂ ਲਗਾਨ ਤੋਂ ਵਿਸ਼ਲੇਸ਼ਣਾਤਮਿਕ ਤੌਰ ’ਤੇ ਵੱਖਰਾ ਹੈ ਅਤੇ ਜੋ ਜਮੀਨ ਦੀ ਇਜਾਰੇਦਾਰਾਨਾ ਮਾਲਕੀ ਹੋਣ ਕਰਕੇ ਹੈ) ਇਹ ਦਿਖਾਇਆ ਕਿ ਕਿਵੇਂ ਜਮੀਨ ਦੀ ਸੀਮਤ ਨਿੱਜੀ ਮਾਲਕੀ ਤੋਂ ਪੈਦਾ ਹੋਇਆ ਨਿਰਪੇਖ ਜਮੀਨੀ ਲਗਾਨ ਉਨਾਂ ਸਾਰੇ ਮੁਲਕਾਂ ਅੰਦਰ ਪੂੰਜੀਵਾਦੀ ਪੈਦਾਵਾਰ ਨੂੰ ਰੋਕਦਾ ਹੈ ਜਿੱਥੇ ਜਮੀਨ ਦੀ ਮਾਲਕੀ ਅਤੇ ਖੇਤੀਬਾੜੀ ਦਾ ਉੱਦਮ ਵੱਖੋ-ਵੱਖਰੇ ਹੱਥਾਂ ’ਚ ਹੈ (ਕੋਈ ਇਸ ਗੱਲ ’ਚ ਇਹ ਵਾਧਾ ਵੀ ਕਰ ਸਕਦਾ ਹੈ, ਸਾਰੇ

ਮੁਲਕਾਂ 'ਚ ਜਿਵੇਂ ਕਿ ਭਾਰਤ ਅੰਦਰ ਵੀ ਜਿੱਥੇ ਛੋਟੇ-ਛੋਟੇ ਮੁਜ਼ਾਰੇ ਹਾਲੇ ਵੀ ਪੂਰਵ-ਪੂੰਜੀਵਾਦੀ ਲਗਾਨ ਚੁਕਾਈ ਜਾ ਰਹੇ ਹਨ)।

ਸਪੱਸ਼ਟ ਹੈ ਕਿ ਸੰਕੇਂਦਰਣ ਅਤੇ ਕੇਂਦਰੀਕਰਨ ਦਾ ਇਹ ਸਿਧਾਂਤ ਸੰਭਵ ਤੌਰ 'ਤੇ, ਖੇਤੀਬਾੜੀ ਅੰਦਰ ਬਿਲਕੁਲ ਸੱਨਅਤ ਦੀ ਤਰਾਂ ਹੂ-ਬ-ਹੂ ਲਾਗੂ ਨਹੀਂ ਹੁੰਦਾ। ਦੂਜੇ ਪਾਸੇ, ਜਮੀਨ ਦੀ ਨਿੱਜੀ ਮਾਲਕੀ ਪੂੰਜੀਵਾਦੀ ਘੁਸਪੈਠ ਲਈ ਕੋਈ ਅਲੰਘ ਅੜਿੱਕਾ ਨਹੀਂ ਬਣਦੀ। ਸਗੋਂ ਇਸਦੇ ਉਲਟ, ਖੇਤੀ ਅੰਦਰ ਪੂੰਜੀਨਿਵੇਸ਼ 'ਚ ਸਮੋਏ ਪੈਦਾਵਾਰ ਦੇ ਤਕਨੀਕੀ ਤੌਰ 'ਤੇ ਸੁਧਰੇ ਹੋਏ ਢੰਗ ਤਰੀਕਿਆਂ ਰਾਹੀਂ, ਪੂੰਜੀ, ਪੂਰਵ ਪੂੰਜੀਵਾਦੀ ਨਿਰਪੇਖ ਜਮੀਨੀ ਲਗਾਨ ਦੇ ਅੜਿੱਕੇ ਨੂੰ ਉਲੰਘਣ ਵਿੱਚ, ਪੈਦਾਵਾਰ ਦੀਆਂ ਜਿਆਦਾ ਤੋਂ ਜਿਆਦਾ ਸ਼ਾਖਾਵਾਂ ਨੂੰ ਆਪਣੇ ਕਲਾਵੇ ਵਿੱਚ ਲੈਣ 'ਚ ਅਤੇ ਪੈਦਾਵਾਰੀ ਤਾਕਤਾਂ ਦਾ ਪੱਧਰ ਉੱਚਾ ਚੁੱਕਣ 'ਚ ਇਤਿਹਾਸਿਕ ਤੌਰ 'ਤੇ ਸਫਲ ਹੋਈ ਹੈ। ਸੰਕੇਂਦਰਣ ਅਤੇ ਕੇਂਦਰੀਕਰਨ ਦਾ ਰੁਝਾਨ ਪੂੰਜੀਵਾਦੀ ਖੇਤੀ 'ਚ ਵੀ ਹੈ—ਵਿਸ਼ਲੇਸ਼ਣ ਦਾ ਠੋਸ ਕਾਰਜ ਇਹ ਦੇਖਣਾ ਹੈ ਕਿ ਜਮੀਨ ਦੀ ਨਿੱਜੀ ਮਾਲਕੀ ਦੀ ਹੋਂਦ ਨੇ ਕਿਹੜੇ ਖਾਸ ਢੰਗਾਂ ਨਾਲ਼ ਸੰਕੇਂਦਰਣ ਅਤੇ ਕੇਂਦਰੀਕਰਨ ਦੇ ਸਿਧਾਂਤ ਦੇ ਚਲਣ ਨੂੰ ਪ੍ਰਭਾਵਿਤ ਕੀਤਾ ਜਾਂ ਸੋਧਿਆ। ਇਸ ਤਰਾਂ ਕਾਉਟਸਕੀ ਦਾ ਹਵਾਲਾ ਦਿੰਦੇ ਹੋਏ ਲੈਨਿਨ ਕਹਿੰਦੇ ਹਨ, "ਇਸ ਗੱਲ 'ਚ ਭੋਰਾ ਭਰ ਵੀ ਸ਼ੱਕ ਨਹੀਂ—ਅਸੀਂ ਸਭ ਤੋਂ ਪਹਿਲਾਂ ਇਹ ਮੰਨਣ ਲਈ ਤਿਆਰ ਹਾਂ - ਕਿ ਖੇਤੀ ਹੂ-ਬ-ਹੂ ਸੱਨਅਤ ਦੀ ਤਰਾਂ ਵਿਕਾਸ ਨਹੀਂ ਕਰਦੀ-ਇਸਦੇ ਆਪਣੇ ਵਿਸ਼ੇਸ਼ ਸਿਧਾਂਤ ਹਨ…." ਇੱਥੇ ਕਾਰਜ਼ 'ਇਸ ਚੀਜ ਦੀ ਜਾਂਚ ਪੜਤਾਲ਼ ਕਰਨ ਦਾ ਹੈ ਕਿ ਕੀ ਪੂੰਜੀ ਖੇਤੀ ਨੂੰ ਆਪਣੇ ਗਲਬੇ 'ਚ ਲੈ ਵੀ ਰਹੀ ਹੈ ਕਿ ਨਹੀਂ ਜੇ ਲੈ ਰਹੀ ਹੈ ਤਾਂ ਕਿਵੇਂ, ਇਹ ਇਸ ਨੂੰ ਕਿਵੇਂ ਰੁਪਾਂਤਰਿਤ ਕਰਦੀ ਹੈ, ਇਹ ਪੈਦਾਵਾਰ ਦੇ ਪੁਰਾਣੇ ਢੰਗ ਤਰੀਕਿਆਂ ਨੂੰ ਅਤੇ ਸੰਪਤੀ ਦੀਆਂ ਪੁਰਾਣੀਆਂ ਸ਼ਕਲਾਂ ਨੂੰ ਕਿਵੇਂ ਬੇ-ਮਾਅਨਾ ਬਣਾਉਂਦੀ ਹੈ, ਕਿਵੇਂ ਨਵੀਆਂ ਸ਼ਕਲਾਂ ਪੈਦਾ ਕਰਦੀ ਹੈ' (1974 C ਤੇ D-97, 113, 134)

ਮਾਰਕਸਵਾਦੀਆਂ ਅਤੇ ਨਵ-ਲੋਕਵਾਦੀਆਂ ਵਿਚਕਾਰ ਵਖਰੇਵੇਂ ਦਾ ਪਹਿਲਾ ਪ੍ਰਮੁੱਖ ਵਕਤਾ ਨਿਰਪੇਖ ਜਮੀਨੀ ਲਗਾਨ ਦਾ ਸਿਧਾਂਤ ਹੈ। ਇਹ ਮਾਰਕਸਵਾਦੀ ਸਿਧਾਂਤ ਨੂੰ ਨਾ ਸਿਰਫ ਇਹ ਕਹਿਣ ਦੇ ਹੀ ਸਮਰੱਥ ਬਣਾਉਂਦਾ ਹੈ ਕਿ ਖੇਤੀ ਸੱਨਅਤ ਅਲੱਗ ਹੈ ਅਤੇ ਇਹ ਟਿਕਣ 'ਚ ਵੀ ਕਿ ਖੇਤੀ ਕਿਨਾਂ ਮਾਅਨਿਆਂ 'ਚ ਵੱਖਰੀ ਚੀਜ ਹੈ ਅਤੇ ਇਹ ਸਿਧਾਂਤ ਇਸਨੂੰ ਇਹ ਦੱਸ ਸਕਣ ਦੇ ਵੀ ਸਮਰੱਥ ਬਣਾਉਂਦਾ ਹੈ ਕਿ ਇਹ ਵਖਰੇਵਾਂ ਠੀਕ-ਠੀਕ ਕਿਸ ਤਰਾਂ ਸੰਕੇਂਦਰਣ ਦੇ ਪੂੰਜੀਵਾਦੀ ਸਿਧਾਤਾਂ ਨੂੰ ਪ੍ਰਭਾਵਿਤ ਕਰਦਾ ਅਤੇ ਸੋਧਦਾ ਹੈ। ਇਸਦੇ ਟਾਕਰੇ 'ਤੇ, ਨਵ-ਲੋਕਵਾਦੀਆਂ ਨੂੰ ਨਿਰਪੇਖ ਜਮੀਨੀ ਲਗਾਨ ਦੇ ਸਿਧਾਂਤ ਦੀ ਕੋਈ ਸਮਝ ਨਹੀਂ (ਚਾਏਆਨੋਵ 'ਚ ਮੁੱਖ ਤੌਰ 'ਤੇ ਜਮੀਨੀ ਲਗਾਨ ਨਾਲ਼ ਸਬੰਧਤ ਪਾਠ ਸਕੰਲਪਾਂ ਦੀ ਸਿਰੇ ਦੀ ਗੰਧਲ ਚੌਂਦ ਦੀ ਉਘੜਵੀਂ ਮਿਸਾਲ ਹੈ, ਕਿਉਂਕਿ ਇਹ ਫਰਕਵੇਂ (Differental) ਲਗਾਨ ਤੱਕ ਹੀ ਸੀਮਤ ਹੈ ਅਤੇ ਇਹ ਪੂੰਜੀਵਾਦੀ ਅਤੇ ਪੂਰਵ ਪੂੰਜੀਵਾਦੀ ਲਗਾਨ ਵਿੱਚ ਕੋਈ ਵੰਡ-ਵਖਰੇਵਾਂ ਨਹੀਂ ਦੇਖਦਾ ਭਾਵੇਂ ਕਿ ਪੂੰਜੀਵਾਦੀ ਜੋਤ ਅਤੇ ਪਰਿਵਾਰਕ ਜੋਤ ਵਿਚਕਾਰ ਤੁਲਨਾ ਕੀਤੀ ਗਈ ਹੈ)। ਜੌਰਜੈਸਕ-ਰੀਗਨ ਵੱਲੋਂ ਪਾਇਆ ਆਧੁਨਿਕ ਯੋਗਦਾਨ ਲਗਾਨ ਦੇ ਸਿਧਾਂਤ ਸਬੰਧੀ ਉਨਾਂ ਦੇ ਭੋਲੇਪਣ ਦੇ ਨਾਲ਼-ਨਾਲ਼ ਉਨਾਂ ਦੇ ਕੁੱਝ-ਕੁੱਝ ਨਾਵਾਜਬ ਆਤਮ ਵਿਸ਼ਵਾਸ਼ ਨੂੰ ਵੀ ਦਰਸਾਉਂਦਾ ਹੈ ਜਦੋਂ ਕਿ ਅਜਿਹਾ ਦੋਸ਼ ਨਾ ਤਾਂ ਚਾਏਆਨੋਵ ਅਤੇ ਨਾ ਹੀ ਕਿਸੇ ਹੋਰ ਨਵ-ਲੋਕਵਾਦੀਏ ਦੀਆਂ ਲਿਖਤਾਂ ਉੱਪਰ ਲਾਇਆ ਜਾ ਸਕਦਾ ਹੈ। ਇਸ ਤਰਾਂ, ਮਾਰਕਸ ਨੂੰ ਝੂਠਾ ਦੱਸਣ ਵਾਲ਼ੇ ਅਜਿਹੇ ਹੂੰਝਾ ਫੇਰੂ (Sweep-ing) ਦਾਅਵਿਆਂ ਦੀ ਇੱਕ ਪੂਰੀ ਲੜੀ ਹੈ ਪਰ ਮਾਰਕਸਵਾਦੀ ਨਿਰਣੇ ਦਾ ਸਿਧਾਂਤਕ ਖੰਡਨ ਕਰਦੀ ਇੱਕ ਵੀ ਕੋਸ਼ਿਸ਼ ਦਿਖਾਈ ਨਹੀਂ ਦਿੰਦੀ। ਮਿਸਾਲ ਲਈ ਦੇਖੋ —

ਇਸ ਸਧਾਰਨ ਤੱਥ ਨੂੰ ਪਛਾਣ ਨਾ ਸਕਣਾ, ਸ਼ਾਇਦ ਮਾਰਕਸ ਦੀ ਸਭ ਤੋਂ ਵੱਡੀ ਭੁੱਲ ਸੀ ਕਿ ਖੇਤੀ ਅਤੇ ਸਨਅਤ ਵੱਖੋ ਵੱਖਰੇ ਸਿਧਾਂਤਾਂ 'ਚ ਬੱਝੇ ਹੋਏ ਹਨ। ਜਿਸ ਦੇ ਸਿੱਟੇ ਵਜੋਂ ਉਸਨੇ ਸੰਕੇਂਦਰਣ ਦੇ ਸਿਧਾਂਤ ਨੂੰ ਖੇਤੀ ਅਤੇ ਸਨਅਤ ਵਿੱਚ ਬਿਲਕੁਲ ਹੂ-ਬ-ਹੂ ਲਾਗੂ ਹੁੰਦੇ ਹੋਣ ਦਾ ਐਲਾਨ ਕੀਤਾ। ਇੱਕ ਵਾਰ ਫਿਰ, ਕਿਸਾਨੀ ਅਰਥਚਾਰੇ ਨੂੰ ਦੇਖਣ ਦਾ ਮਾਰਕਸ ਕੋਲ਼ ਕੋਈ ਮੌਕਾ ਹੀ ਨਹੀਂ ਸੀ ਅਤੇ ਨਾ ਹੀ ਉਸਦੀ ਵਿਸ਼ਾਲ ਸਾਹਿਤਕ ਸਰਗਰਮੀ ਅੰਦਰ ਅਜਿਹੀ ਕਿਸੇ ਚੀਜ਼ ਦੀ ਹੋਂਦ ਹੈ ਜੋ ਉਸ ਵੱਲੋਂ ਕੀਤੇ ਗੈਰ ਪੂੰਜੀਵਾਦੀ ਖੇਤੀ ਦੇ ਕਿਸੇ ਵੀ ਅਧਿਐਨ ਵੱਲ ਇਸ਼ਾਰਾ ਕਰਦੀ ਹੋਵੇ। ਸਰਮਾਇਆ ਵਿੱਚ ਲਗਾਨ ਦਾ ਵਿਸ਼ਲੇਸ਼ਣ ਪੂਰਨ ਤੌਰ 'ਤੇ ਹੀ ਪੂੰਜੀਵਾਦੀ ਪੈਦਾਵਾਰ 'ਤੇ ਅਧਾਰਿਤ ਹੈ ਇੱਥੋਂ ਤੱਕ ਕਿ ਮਾਰਕਸ ਵੱਲੋਂ ਕਿਸਾਨੀ ਤੌਰ ਤਰੀਕੇ ਦੀ ਪੈਦਾਵਾਰ ਸਬੰਧੀ ਕੀਤੇ ਸੰਖੇਪ ਭਰਮਣ 'ਚ ਵੀ। (ਜੌਰਜੈਸਕੂ-ਰੋਗੇਨ 1970:149)

ਇਹ ਟਿੱਪਣੀ ਉਸ ਲੇਖਕ ਬਾਰੇ ਹੈ ਜਿਸਨੇ ਜਗੀਰੂ ਲਗਾਨ ਦੇ ਰੂਪਾਂ ਅਤੇ ਉਸਦੀ ਪ੍ਰਕਿਰਤੀ ਬਾਰੇ ਸਪੱਸ਼ਟ ਵਿਸ਼ਲੇਸ਼ਣ ਪੇਸ਼ ਕੀਤਾ, ਜਿਸਨੇ ਯੂਰਪੀ ਇਤਿਹਾਸਿਕ ਪ੍ਰਸੰਗ 'ਚ ਜਗੀਰੂ ਲਗਾਨ ਦੇ ਪੂੰਜੀਵਾਦੀ ਲਗਾਨ 'ਚ ਵਟਣ ਦੀ ਕਾਰਜ ਵਿਧੀ (Mechanism) ਨੂੰ ਚਿੰਨ੍ਹਤ ਕੀਤਾ, ਜਿਸਨੇ ਖੇਤੀ ਅੰਦਰ ਛੋਟੇ ਮਾਲਕਾਨੇ ਦੀ ਸੂਦਖੋਰਾਂ ਅਤੇ ਵਪਾਰੀਆਂ ਹੇਠ ਅਧੀਨਗੀ ਦੇ ਕਾਰਨਾਂ ਦਾ ਵਿਸ਼ਲੇਸ਼ਣ ਪੇਸ਼ ਕੀਤਾ, ਜਿਸਨੇ ਜਮੀਨ ਦੇ ਏਕਾ ਅਧਿਕਾਰ ਵੱਲੋਂ ਪੂੰਜੀਵਾਦੀ ਪੈਦਾਵਾਰ ਦੇ ਰਾਹ 'ਚ ਪਾਈਆਂ ਜਾਂਦੀਆਂ ਅਟਕਲਾਂ ਦੇ ਤਰੀਕੇ ਦਾ ਵਿਸ਼ਲੇਸ਼ਣ ਕੀਤਾ ਅਤੇ ਜਿਸਨੇ ਜਗੀਰਦਾਰੀ ਤੋਂ ਛੁਟ ਪੂਰਵ-ਪੂੰਜੀਵਾਦੀ ਆਰਥਿਕ ਸਰੰਚਨਾਵਾਂ ਦਾ ਇਕਸਾਰ ਅਧਿਐਨ ਕੀਤਾ ਅਤੇ ਉਨ੍ਹਾਂ ਉੱਪਰ ਵਿਆਪਕ ਲੇਖਣ ਕੀਤਾ!

ਜਮੀਨ ਦੀ ਨਿੱਜੀ ਮਾਲਕੀ ਦੇ ਆਰਥਿਕ ਸਿੱਟਿਆਂ ਦੀ ਕੋਈ ਸਮਝ ਨਾ ਹੋਣ ਕਰਕੇ ਭਾਵ ਨਿਰਪੇਖ ਜਮੀਨੀ ਲਗਾਨ ਦੀ ਨਾ ਸਮਝਦਾਰੀ ਕਾਰਨ, ਨਵ-ਲੋਕਵਾਦੀਏ ਇਹ ਦਾਅਵੇ ਕਰਨ ਲਈ ਸਰਾਪੇ ਜਾਂਦੇ ਹਨ-ਪਹਿਲਾ, ਕਿ ਮਾਰਕਸਵਾਦੀ ਸਿਧਾਂਤ ਖੇਤੀ ਅਤੇ ਸੱਨਅਤ ਨੂੰ ਇੱਕੋ ਤਰਾਂ ਵੇਖਦਾ ਹੈ ਅਤੇ ਇੱਕੋ ਜਿਹੇ ਨਿਯਮਾਂ ਰਾਹੀਂ ਇਨਾਂ ਦੇ ਸੰਚਾਲਿਤ ਹੋਣ ਦੀ ਗੱਲ ਕਰਦਾ ਹੈ, ਜੋ ਕਿ, ਜਿਵੇਂ ਅਸੀਂ ਦੇਖ ਹੀ ਚੁੱਕੇ ਹਾਂ, ਇੱਕ ਝੂਠਾ ਦਾਅਵਾ ਹੈ। ਦੂਜਾ, ਇਹ ਕਿ ਪੂੰਜੀਵਾਦੀ ਸੰਕੇਂਦਰਣ ਦਾ ਸਿਧਾਂਤ ਖੇਤੀ ਅੰਦਰ ਕਤਈ ਲਾਗੂ ਨਹੀਂ ਹੁੰਦਾ, ਕਿਉਂਕਿ ਛੋਟੇ ਪੈਮਾਨੇ ਦੀ ਪੈਦਾਵਾਰ ਵੱਡੇ ਪੈਮਾਨੇ ਦੀ ਪੈਦਾਵਾਰ ਤੋਂ ਆਰਥਿਕ ਪੱਖੋਂ ਵਧੀਆ ਹੁੰਦੀ ਹੈ। ਇਸ ਦਾਅਵੇ ਦੀ ਹਮਾਇਤ ਵਿੱਚ ਉਹ ਕੁੱਝ ਇੱਕ ਖਾਸ ਦੌਰਾਂ ਦੌਰਾਨ ਅਮਰੀਕਾ ਅਤੇ ਯੂਰਪੀ ਮੁਲਕਾਂ ਦੇ ਅੰਦਰ ਰਕਬਾ-ਜਮਾਤਾਂ (Area-classes) ਅਨੁਸਾਰ ਦਰਜੇਬੰਦੀ ਕੀਤੀਆਂ ਜੋਤਾਂ ਵਿੱਚ ਜਮੀਨ ਦੇ ਘਟਦੇ ਸੰਕੇਂਦਰਣ ਨੂੰ ਦਰਸਾਉਂਦੇ ਅੰਕੜੇ ਪੇਸ਼ ਕਰਦੇ ਹਨ।

ਇਸ ਦਲੀਲ ਦੇ ਸਿਧਾਂਤਕ ਹਿੱਸੇ 'ਚ ਗਲਤੀ ਇਹ ਹੈ ਕਿ ਉਹ ਪੂੰਜੀਵਾਦੀ ਜੋਤਾਂ ਨਾਲ਼ੋਂ ਪਰਿਵਾਰਕ ਜੋਤਾਂ ਦੀ ਅਖੌਤੀ ਵਧੀਆ ਕਾਰਗੁਜਾਰੀ ਦਾ ਭਰਮ ਪਾਲ਼ਦੇ ਹਨ- ਜਿਸ ਨੂੰ

ਅਸੀਂ ਪਹਿਲਾਂ ਹੀ ਵਿਸਥਾਰ 'ਚ ਵਿਚਾਰ ਚੁੱਕੇ ਹਾਂ ਅਤੇ ਇੱਥੇ ਦੁਬਾਰਾ ਫਿਰ ਉਸੇ ਦਲੀਲ ਨੂੰ ਪੇਸ਼ ਕਰਨ ਦੀ ਕੋਈ ਤੁਕ ਨਹੀਂ (ਸਿਰਫ ਇਸ ਗੱਲ ਨੂੰ ਹੀ ਧਿਆਨ 'ਚ ਲਿਆਉਣ ਦੀ ਲੋੜ ਹੈ ਕਿ ਨਵ-ਲੋਕਵਾਦੀਆਂ ਦੀ ਇਹ ਗਲਤੀ ਲਾਜ਼ਮੀ ਹੀ ਉਨਾਂ ਕੋਲ਼ ਲਗਾਨ ਦੇ ਇਤਿਹਾਸਕ ਸਿਧਾਂਤ ਦੀ ਜਾਣਕਾਰੀ ਨਾ ਹੋਣ ਕਰਕੇ ਪੈਦਾ ਹੋਈ ਹੈ ਜੋ ਉਨਾਂ ਦੀ ਇਸ ਕੱਚ-ਘਰੜ ਧਾਰਨਾ ਲਈ ਜ਼ਿੰਮੇਵਾਰ ਹੈ ਕਿ ਇੱਕੋ ਜਿਹੇ ਪੈਦਾਵਾਰੀ ਕਾਰਜਾਂ ਵਾਲ਼ੀਆਂ ਪਰਿਵਾਰਕ ਜੋਤਾਂ ਅਤੇ ਪੂੰਜੀਵਾਦੀ ਜੋਤਾਂ ਦੀ ਸਹਿ-ਹੋਂਦ ਹੁੰਦੀ ਹੈ)। ਇੱਥੋਂ ਤੱਕ ਕਿ ਪ੍ਰਮੁੱਖ ਤੌਰ 'ਤੇ ਪੂੰਜੀਵਾਦੀ ਖੇਤੀ ਅੰਦਰ ਵੀ ਛੋਟੇ ਪੈਮਾਨੇ ਦੀ ਪੈਦਾਵਾਰ ਪੂੰਜੀਵਾਦੀ ਪੈਦਾਵਾਰ ਦੇ ਨਾਲ਼ੋ-ਨਾਲ਼ ਚਲਦੀ ਰਹਿੰਦੀ ਹੈ। ਜਿਸਨੂੰ ਕਾਉਟਸਕੀ ਵੱਲੋਂ ਦੋ ਤਰਕਾਂ ਰਾਹੀਂ ਪੇਸ਼ ਕੀਤਾ ਗਿਆ ਸੀ। ਪਹਿਲਾ, ਕਿਉਂਕਿ ਛੋਟੀਆਂ ਪਰਿਵਾਰਕ ਜੋਤਾਂ ਵਧੀਆ ਤਕਨੀਕ ਨਾਲ਼ ਖੇਤੀ ਕਰਨ ਵਾਲ਼ੀਆਂ ਪੂੰਜੀਵਾਦੀ ਜੋਤਾਂ ਨਾਲ਼, ਕਿਰਤ ਦਾ ਜਿਆਦਾ ਇਵਜਾਨਾ ਲੈਣ ਲਈ ਯਕੀਨ ਨਾ ਆਉਣ ਵਾਲ਼ੀ ਮੁਸ਼ੱਕਤ ਨਾਲ਼ ਮੁਕਾਬਲਾ ਕਰਦੀਆਂ ਹਨ ਕਿਉਂਕਿ ਕਿਰਤ ਦਾ ਇਹ ਇਵਜਾਨਾ ਖੇਤ ਮਜ਼ਦੂਰ ਨੂੰ ਮਿਲਣ ਵਾਲ਼ੇ ਇਵਜਾਨੇ ਨਾਲ਼ੋਂ ਘੱਟ ਹੁੰਦਾ ਹੈ: ਇਸ 'ਤੇ ਅਸੀਂ ਪਹਿਲਾਂ ਹੀ ਚਰਚਾ ਕਰ ਚੁੱਕੇ ਹਾਂ। ਉਹ ਇਸ ਤਰਾਂ ਪੂਰਾ ਸਮਾਂ ਉਜ਼ਰਤੀ ਕੰਮ ਮਿਲਣ ਦੀ ਅਨਿਸ਼ਚਿਤਤਾ ਕਰਕੇ ਕਰਦੇ ਹਨ ਤੇ ਦੂਜਾ ਆਪਣੇ ਅਜ਼ਾਦ ਉਤਪਾਦਕ ਬਣੇ ਰਹਿਣ ਦੀ ਇੱਛਾ ਕਰਕੇ ਕਿਉਂਕਿ ਕਿਸੇ ਮਾਲਕ ਅਧੀਨ ਕੰਮ ਕਰਨਾ ਉਨਾਂ ਨੂੰ ਗਵਾਰਾ ਨਹੀਂ। (ਲੈਨਿਨ 1974 C. 119-31)[5]

ਦੂਜਾ, ਛੋਟੇ ਪੈਮਾਨੇ ਦੀ ਪੈਦਾਵਾਰ ਨੂੰ ਵੱਡੇ ਪੈਮਾਨੇ ਦੀ ਪੂੰਜੀਵਾਦੀ ਪੈਦਾਵਾਰ ਦੇ ਪੂਰਕ ਤੌਰ 'ਤੇ ਸੋਚ-ਸਮਝ ਕੇ ਇੱਕ ਨਿਸ਼ਚਿਤ ਹੱਦ ਤੱਕ ਬਰਕਰਾਰ ਰੱਖਿਆ ਗਿਆ ਸੀ ਖਾਸ ਕਰ ਜਦੋਂ ਜਮੀਨੀ ਸੁਧਾਰ ਜੰਕੁਰ ਤਰੀਕੇ ਨਾਲ਼ ਹੋਏ ਹੋਣ- ਪੂੰਜੀਵਾਦੀ ਅਧਾਰ 'ਤੇ ਚਲਾਈਆਂ ਜਾਣ ਵਾਲ਼ੀਆਂ ਵੱਡੀਆਂ ਜਗੀਰਾਂ ਦੇ ਮਾਲਕਾਂ ਨੇ ਕਿਰਤ ਸ਼ਕਤੀ ਦੀ ਉਪਲਭਧਤਾ ਨੂੰ ਹਰ ਸਮੇਂ ਯਕੀਨੀ ਬਨਾਉਣ ਲਈ ਖੇਤ ਮਜ਼ਦੂਰਾਂ ਨੂੰ ਜਮੀਨ ਦੇ ਛੋਟੇ-ਛੋਟੇ ਟੁਕੜੇ ਮੁਹੱਈਆ ਕੀਤੇ (ਲੈਨਿਨ 1974 C-136) ਇਤਫਾਕਨ ਹੀ ਇਨਾਂ ਦੋਵੇਂ ਵਰਤਾਰਿਆਂ ਦੀ ਕਾਉਟਸਕੀ ਨੇ ਵੀ ਚਰਚਾ ਕੀਤੀ ਹੈ-ਕਿਸੇ ਮਨਭਾਉਂਦੇ ਬਦਲ ਦੀ ਅਣਹੋਂਦ ਕਰਕੇ ਉਜਰਤਾਂ ਤੋਂ ਨੀਵਾਂ ਇਵਜਾਨਾ ਦੇਣ ਵਾਲ਼ੀਆਂ ਜੋਤਾਂ 'ਤੇ ਖੇਤੀ ਕਰਨ ਵਾਲ਼ੇ ਅਰਧ ਪ੍ਰੋਲੇਤਾਰੀ ਅਤੇ ਛੋਟੇ ਉਤਪਾਦਕ ਅਤੇ ਖੇਤ ਮਜ਼ਦੂਰਾਂ ਨੂੰ ਬੰਨ੍ਹ ਕੇ ਰੱਖਣ ਵਾਲ਼ੇ ਜਮੀਨ ਦੇ ਟੁਕੜੇ ਅੱਜ ਵੀ ਭਾਰਤ ਵਿੱਚ ਸਗੋਂ ਹੋਰ ਵੀ ਵਿਆਪਕ ਪੱਧਰ 'ਤੇ ਦੇਖੇ ਜਾ ਸਕਦੇ ਹਨ।

ਨਵ-ਲੋਕਵਾਦੀਆਂ ਦੀ ਦਲੀਲ ਦੇ ਅੰਕੜਿਆਂ ਵਾਲ਼ੇ ਹਿੱਸੇ ਦਾ ਨੇੜਿਓਂ ਨਿਰੀਖਣ ਕਰਨ ਉਪਰੰਤ ਇਹ ਪਤਾ ਚਲਦਾ ਹੈ ਕਿ ਇਹ ਅੰਕੜਿਆਂ ਦੀ ਉਸੇ ਬੇਪ੍ਰਵਾਹ-ਵਿਆਖਿਆ 'ਤੇ ਅਧਾਰਤ ਹੈ ਜਿਸ ਬਾਰੇ ਅੰਕੜਿਆਂ ਦੀ ਚਾਏਆਨੋਵੀ ਵਰਤੋਂ ਦਾ ਸਾਡਾ ਪਹਿਲਾ ਅਧਿਐਨ ਸਾਨੂੰ ਜਾਣੂ ਕਰਾਉਂਦਾ ਹੈ। ਅੰਕੜਿਆਂ ਦੇ ਤੱਥ ਇਸ ਪ੍ਰਕਾਰ ਹਨ- ਕੁੱਝ ਇੱਕ ਖਾਸ ਦੌਰਾਂ ਵਿੱਚ ਯੂਰਪ ਦੇ ਜਿਆਦਾਤਰ ਮੁਲਕਾਂ ਅਤੇ ਅਮਰੀਕਾ (1882 ਤੋਂ 1885 ਦੌਰਾਨ ਜਰਮਨੀ 'ਚ, 1885 ਤੋਂ 1895 ਦੌਰਾਨ ਇੰਗਲੈਂਡ 'ਚ ਅਤੇ 1850 ਤੋਂ 1890 ਦੌਰਾਨ ਅਮਰੀਕਾ 'ਚ) ਵਿੱਚ ਸਭ ਤੋਂ ਵੱਡੀਆਂ ਰਕਬਾ-ਜਮਾਤਾਂ (ਜੋਤਾਂ ਦੀ ਰਕਬੇ ਅਤੇ ਜਮਾਤ ਅਨੁਸਾਰ ਵੰਡ-ਅਨੁਵਾਦਕ) ਦੇ ਮਾਮਲੇ 'ਚ ਖੇਤਾਂ ਦੇ ਰਕਬੇ ਅਤੇ ਖੇਤਾਂ ਦੀ ਗਿਣਤੀ ਵਿੱਚ ਕਮੀ ਆਈ ਸੀ (ਇਹ ਕਮੀ ਕੁੱਝ ਇੱਕ ਮਾਮਲਿਆਂ 'ਚ ਨਿਰਪੇਖ ਸੀ ਅਤੇ ਹੋਰ ਮਾਮਲਿਆਂ 'ਚ ਮਹਿਜ ਸਾਪੇਖਿਕ ਹੀ ਸੀ) ਅਤੇ ਇਸੇ ਸਮੇਂ ਦਰਮਿਆਨੀਆਂ ਅਤੇ ਛੋਟੀਆਂ ਰਕਬਾ ਜਮਾਤਾਂ ਦੀ ਗਿਣਤੀ ਅਤੇ ਉਨਾਂ ਦਾ ਰਕਬਾ ਵਧਿਆ ਸੀ। ਨਵ-ਲੋਕਵਾਦੀਆਂ ਵੱਲੋਂ ਇਨਾਂ ਤੱਥਾਂ ਤੋਂ ਜੋ ਗਲਤ ਸਿੱਟਾ ਕੱਢਿਆ ਗਿਆ, ਉਹ ਇਹ ਸੀ-ਕਿ ਛੋਟੇ ਪੈਮਾਨੇ ਦੀ ਪੈਦਾਵਾਰ ਵੱਡੇ ਪੈਮਾਨੇ ਦੀ ਪੈਦਾਵਾਰ ਨੂੰ ਖੋਰਾ ਲਾ ਰਹੀ ਹੈ ਨਾ ਕਿ ਇਸਦੇ ਉਲਟ, ਜਿਵੇਂ ਕਿ ਮਾਰਕਸਵਾਦੀ ਸਿਧਾਂਤ ਭਵਿੱਖ ਬਾਣੀ ਕਰਦਾ ਹੈ।

ਇਨਾਂ ਮੁਲਕਾਂ ਵਿੱਚ ਜੋਤਾਂ ਦੀ ਰਕਬਾ ਵੰਡ 'ਚ ਹੇਠਾਂ ਵੱਲ (Downward Shift) ਦੇ ਰੁਝਾਨ ਨੂੰ ਛੋਟੇ ਪੈਮਾਨੇ ਦੀ ਪੈਦਾਵਾਰ ਦੇ ਵੱਡੇ ਪੈਮਾਨੇ ਦੀ ਪੈਦਾਵਾਰ ਦੀ ਕੀਮਤ 'ਤੇ ਵਿਕਾਸ ਕਰਦੇ ਹੋਣ ਦਾ ਸੂਚਕ ਮੰਨ ਲੈਣਾ ਅਤੇ ਇਸ ਤੋਂ ਇਹ ਸਿੱਟਾ ਕੱਢਣਾ ਕਿ ਇਹ ਵਰਤਾਰਾ ਪੂੰਜੀਵਾਦੀ ਸੰਕੇਂਦਰਣ ਦੇ ਸਿਧਾਂਤ ਨੂੰ ਝੁਠਲਾਉਂਦਾ ਹੈ, ਗਲਤ ਕਿਉਂ ਹੈ ? ਕਾਉਟਸਕੀ, ਜਿਸਨੇ ਉਪਰਲੇ ਸਾਰੇ ਤੱਥਾਂ 'ਤੇ ਚਾਨਣਾ ਪਾਇਆ, ਇਸ ਸਬੰਧੀ ਦੋ ਤਰਾਂ ਦੇ ਕਾਰਨ ਮਿਥਦਾ ਹੈ। ਪਹਿਲਾ ਇਹ ਕਿ ਸਾਨੂੰ ਇਹ ਦੇਖਣਾ ਚਾਹੀਦਾ ਹੈ ਕਿ ਗਿਣਤੀ ਅਤੇ ਰਕਬੇ 'ਚ ਘਟ ਰਹੀਆਂ ਵੱਡੀਆਂ ਜੋਤਾਂ, ਕੀ ਪੂਰਵ-ਪੂੰਜੀਵਾਦੀ ਜਗੀਰਾਂ ਹਨ ਕਿ ਨਹੀਂ। ਕਾਉਟਸਕੀ ਦਲੀਲ ਦਿੰਦਾ ਹੈ ਕਿ ਇਹ ਵਰਤਾਰਾ ਅਮਰੀਕਾ ਅੰਦਰ ਗ੍ਰਹਿ ਯੁੱਧ ਤੋਂ ਬਾਅਦ ਦੱਖਣੀ ਸੂਬਿਆਂ ਅੰਦਰ ਗੁਲਾਮਾਂ ਵੱਲੋਂ ਕੀਤੀ ਜਾਂਦੀ ਵੱਡੀ ਖੇਤੀ ਦੇ ਟੁੱਟਣ ਦੇ ਨਾਲ਼-ਨਾਲ਼ ਪਰਿਵਾਰ ਅਧਾਰਤ ਖੇਤੀ ਦੀਆਂ ਛੋਟੀਆਂ-ਛੋਟੀਆਂ ਇਕਾਈਆਂ ਦਾ ਵਧਣਾ, (ਮੁਕਤ ਹੋਏ ਗੁਲਾਮਾਂ ਵੱਲੋਂ ਹਿੱਸੇ 'ਤੇ ਖੇਤੀ ਕਰਨੀ ਸ਼ੁਰੂ ਹੋਣ ਕਰਕੇ) ਜੋ ਇਨਾਂ ਖੇਤਰਾਂ ਵਿੱਚ 1850 ਤੋਂ 1890 ਦਰਮਿਆਨ ਦੇਖੀਆਂ ਗਈਆਂ ਤਬਦੀਲੀਆਂ ਲਈ ਜ਼ਿੰਮੇਵਾਰ ਸੀ, ਇੱਕ ਕਾਰਨ ਹੋ ਨਿੱਬੜਿਆ (ਲੈਨਿਨ 1974 C-132) ਸਪੱਸ਼ਟ ਹੈ ਕਿ ਮਾਲਕੀ ਅਤੇ ਪੈਦਾਵਾਰ ਦੀਆਂ ਗੁਲਾਮ ਅਧਾਰਤ ਇਕਾਈਆਂ ਦੇ ਟੁੱਟਣ ਦੀ ਵਿਆਖਿਆ ਨੂੰ, ਛੋਟੇ ਪੈਮਾਨੇ ਦੀ ਪੈਦਾਵਾਰ ਦੇ ਵੱਡੇ ਪੈਮਾਨੇ ਦੀ ਪੈਦਾਵਾਰ ਤੋਂ ਅਤੇ ਪਰਿਵਾਰਕ ਕਿਰਤ ਅਧਾਰਤ ਖੇਤਾਂ ਦਾ ਵੱਡੇ ਪੈਮਾਨੇ ਦੀ ਪੂੰਜੀਵਾਦੀ ਪੈਦਾਵਾਰ ਤੋਂ, ਵਧੀਆ ਹੋਣ ਦਾ ਸੂਚਕ ਮੰਨਣਾ ਇੱਕ ਹਾਸੋਹੀਣੀ ਗੱਲ ਹੋਏਗੀ ਕਿਉਂਕਿ ਗੁਲਾਮ ਅਧਾਰਤ ਖੇਤੀ ਦੀਆਂ ਇਨਾਂ ਇਕਾਈਆਂ ਨੂੰ ਇੱਕ ਸੋਚੀ ਸਮਝੀ ਨੀਤੀ ਦੇ ਤਹਿਤ ਹੀ ਤੋੜਿਆ ਗਿਆ ਸੀ ਕਿਉਂਕਿ ਇਹ ਪੂੰਜੀਵਾਦੀ ਅਰਥਚਾਰੇ ਦੇ ਚੋਖਟੇ ਨੂੰ ਸਿਆਸੀ ਤੌਰ 'ਤੇ ਰਾਸ ਨਹੀਂ ਸਨ ਬੈਠਦੀਆਂ। ਪਰ ਤਾਂ ਵੀ, ਨਵ-ਲੋਕਵਾਦੀਏ ਜੋਤਾਂ ਦੇ ਰਕਬੇ 'ਚ ਆਈਆਂ ਇਨਾਂ ਸਰੰਚਨਾਤਮਕ ਤਬਦੀਲੀਆਂ ਨੂੰ ਆਪਣੀ ਉਲਟ-ਮਾਰਕਸਵਾਦੀ ਸੋਚ ਦੇ 'ਸਬੂਤ' ਵਜੋਂ ਪੇਸ਼ ਕਰਨੋ ਨਹੀਂ ਝਿਜਕਦੇ।

ਇਹ ਸੋਚਣਾ ਭੁੱਲ ਹੋਏਗੀ ਕਿ ਇਹ ਖਾਸ ਗਲਤੀ ਅੱਧੀ ਸਦੀ ਪਹਿਲਾਂ ਹੋਈਆਂ ਬਹਿਸਾਂ ਤੱਕ ਹੀ ਸੀਮਤ ਹੈ। ਇਸ਼ ਦੇ ਉਲਟ,ਇੱਕ ਤਾਜ਼ਾ ਤਰੀਨ ਲੇਖ ਵਿੱਚ ਇੱਕ ਭਾਰਤੀ ਅਰਥਸ਼ਾਸਤਰੀ 1940 ਤੋਂ 1960 ਦਰਮਿਆਨ ਹੋਏ ਜਮੀਨ ਦੇ ਸੰਕੇਂਦਰਣ ਦੇ ਤੱਥ ਤੋਂ ਇਹ ਸਿੱਟਾ ਕੱਢਦਾ ਹੈ (1940 ਵਿਆਂ ਤੋਂ ਪਹਿਲਾਂ ਦੇ ਦੌਰ ਦੇ ਅੰਕੜੇ ਵੀ ਪੇਸ਼ ਕਰਦਾ ਹੈ) ਕਿਉਂਕਿ ਜਮੀਨ ਦੀ ਮਾਲਕੀ ਦੇ ਸੰਕੇਂਦਰਣ 'ਚ ਕੋਈ ਵਾਧਾ ਨਹੀਂ ਹੋਇਆ, ਜਿਸਨੂੰ ਉਹ ਸੰਕੇਂਦਰਣ ਦੇ ਕਾਉਟਸਕੀ-ਲੈਨਿਨੀ ਸਿਧਾਂਤ ਗਰਦਾਨਦਾ ਹੈ (ਅਸਲ 'ਚ ਇਹ ਪੂੰਜੀਵਾਦੀ ਸੰਕੇਂਦਰਣ ਦਾ ਮਾਰਕਸਵਾਦੀ ਸਿਧਾਂਤ ਹੈ) ਇਸ ਲਈ ਇਹ ਸਿਧਾਂਤ ਭਾਰਤ ਅੰਦਰ ਲਾਗੂ ਨਹੀਂ ਹੁੰਦੇ (ਚੰਦਰ 1974)

ਨਾ ਸਿਰਫ ਅਸੀਂ ਇਸ ਤਜਵੀਜ ਦੀ ਸਾਰਥਿਕਤਾ ਤੋਂ ਮੁਨਕਰ ਹਾਂ ਸਗੋਂ ਅਸੀਂ ਇਸਤੋਂ ਉਲਟੀ ਤਜਵੀਜ਼ ਨੂੰ ਵੱਧ ਜੋਰਦਾਰ ਢੰਗ ਨਾਲ਼ ਰੱਖਾਂਗੇ। ਇੱਥੇ ਦੱਸੇ ਗਏ ਕਾਲ ਖੰਡ ਦੌਰਾਨ ਮਾਲਕੀ ਦੇ ਅਬਦਲ ਸੰਕੇਂਦਰਣ ਦੇ ਤੱਥ ਤੋਂ ਨਾ ਸਿਰਫ ਅਸੀਂ ਕੋਈ ਨਤੀਜਾ ਹੀ ਨਹੀਂ ਕੱਢ ਸਕਦੇ ਸਗੋਂ ਅਸੀਂ ਇਸ ਇਕਲੌਤੇ ਤੱਥ ਤੋਂ ਇਹ ਨਤੀਜਾ ਕੱਢ ਸਕਣ ਦੇ ਵੀ ਸਮਰੱਥ ਨਹੀਂ ਕਿ ਭਾਰਤੀ ਖੇਤੀ ਅੰਦਰ ਪੂੰਜੀਵਾਦੀ ਸੰਕੇਂਦਰਣ ਦਾ ਰੁਝਾਨ ਨਹੀਂ ਹੈ, ਇੱਥੋਂ ਤੱਕ ਕਿ ਜਮੀਨ ਦੀ ਮਾਲਕੀ ਦੇ ਸੰਕੇਂਦਰਣ 'ਚ ਆਈ ਚੋਖੀ ਗਿਰਾਵਟ ਦੇ ਬਾਵਜੂਦ ਵੀ।(ਐੱਸ.ਐੱਸ.ਐੱਸ ਦੇ ਅੰਕੜੇ 1950 ਤੋਂ 1960 ਦੌਰਾਨ ਪੂਰੇ ਭਾਰਤ ਪੱਧਰ 'ਤੇ ਸੰਕੇਂਦਰਣ 'ਚ ਆਈ ਗਿਰਾਵਟ 'ਚ ਨੂੰ ਦਰਸਾਉਂਦੇ ਹਨ)। ਇਹ ਇਸ ਕਰਕੇ ਹੈ ਕਿ ਮਾਲਕੀ ਦੇ ਸੰਕੇਂਦਰਣ 'ਚ ਆਈ 'ਤੇ ਨਜ਼ਰ ਪੈਂਦੀ ਗਿਰਾਵਟ ਦਾ ਕਾਰਨ ਪੂਰਵ-ਪੂੰਜੀਵਾਦ ਵਡੇਰੀਆਂ ਇਕਾਈਆਂ-ਜਿਵੇਂ ਜਾਗੀਰਾਂ ਅਤੇ ਜਿਮੀਦਾਰੀਆਂ ਦਾ ਟੁੱਟਣਾ ਹੈ। ਇਹ ਤੱਥ ਸਭ ਤੋਂ ਵੱਡੀਆਂ ਜੋਤਾਂ ਦੀ ਮਾਲਕੀ ਦੀ ਗਿਣਤੀ ਅਤੇ ਉਨਾਂ ਦਾ ਰਕਬਾ ਘਟਣ 'ਚ ਪ੍ਰਤੀਬਿੰਬਤ ਹੋਇਆ ਹੈ। ਪੂਰਵ-ਪੂੰਜੀਵਾਦੀ ਸੰਕੇਂਦਰਣ 'ਚ ਹੋਣ ਵਾਲ਼ੀ ਇਹ ਗਿਰਾਵਟ ਪੂੰਜੀਵਾਦੀ ਪੈਦਾਵਾਰ ਦੇ ਅਗਲੇਰੇ ਵਿਕਾਸ ਲਈ ਇੱਕ ਜ਼ਰੂਰੀ ਸ਼ਰਤ ਹੈ ਅਤੇ ਇਹ ਪੂੰਜੀਵਾਦੀ ਸੰਕੇਂਦਰਣ ਦੇ ਸਿਧਾਂਤ ਦੇ ਪ੍ਰਚਲਣ ਲਈ ਮੈਦਾਨ ਨੂੰ ਹੋਰ ਮੋਕਲਾ ਬਣਾਉਂਦੀ ਹੈ। ਇਨਾਂ ਬਦਲਾਵਾਂ ਦੇ ਆਰਥਿਕ ਤੱਤ ਦਾ ਵਿਸ਼ਲੇਸ਼ਣ ਕਰੇ ਬਿਨਾਂ, ਜੋਤਾਂ ਦੇ ਰਕਬੇ 'ਚ ਆਈ ਮਹਿਜ ਗਿਰਾਵਟ ਨੂੰ ਅਧਾਰ ਬਣਾਕੇ ਦਲੀਲ ਘੜਨਾ ਅਸਲ 'ਚ ਇੱਕ ਮਨਾਨਕੀ ਢੰਗ ਹੀ ਹੋਵੇਗਾ। ਲੈਨਿਨ ਦੇ ਸ਼ਬਦਾਂ 'ਚ....."ਜੇ ਕੁੱਝ ਸ਼ਰਤਾਂ ਨਾ ਲਗਾਈਆਂ ਜਾਣ ਤਾਂ ਅੰਕੜਿਆਂ ਨਾਲ਼ ਸਲੂਕ ਬਸ ਬਦ ਸਲੂਕ ਬਣ ਕੇ ਹੀ ਰਹਿ ਜਾਵੇਗਾ-ਪੂੰਜੀਵਾਦੀ ਅਤੇ ਵੱਡੇ ਪੈਮਾਨੇ ਦੀ ਪੂਰਵ ਪੂੰਜੀਵਾਦੀ ਪੈਦਾਵਾਰ ਵਿਚਕਾਰ ਨਿਖੇੜਾ ਕਰਨਾ ਲਾਜ਼ਮੀ ਹੈ।(1974 C-132)

ਕਾਉਟਸਕੀ ਵੱਲੋਂ ਵੱਡੀਆਂ ਜੋਤਾਂ ਦੇ ਰਕਬੇ 'ਚ ਅਤੇ ਉਨਾਂ ਦੀ ਗਿਣਤੀ 'ਚ ਆਈ ਗਿਰਾਵਟ ਨੂੰ ਵੱਡੇ ਪੈਮਾਨੇ ਦੀ ਪੈਦਾਵਾਰ 'ਚ ਗਿਰਾਵਟ ਦੇ ਸਮਾਨ ਨਾ ਸਮਝਣ ਵਾਲ਼ਾ ਦੂਜੀ ਕਿਸਮ ਦਾ ਤਰਕ ਇਸ ਸਧਾਰਨ ਤੱਥ ਤੋਂ ਪੈਦਾ ਹੁੰਦਾ ਹੈ ਜੋਤਾਂ ਦਾ ਰਕਬਾ ਉਨਾਂ ਦੀ ਪੈਦਾਵਾਰ ਦੇ ਪੈਮਾਨੇ ਨੂੰ ਨਾਪਣ ਦਾ ਸਹੀ ਸੂਚਕ ਨਹੀਂ ਬਣਦਾ ਖਾਸ ਕਰ ਪੂੰਜੀਵਾਦੀ ਹਾਲਤਾਂ ਅਧੀਨ। ਇਹ ਨੁਕਤਾ ਭਾਵੇਂ ਦੇਖਣ ਨੂੰ ਸਧਾਰਨ ਲੱਗੇ ਪਰ ਇਹ ਖੇਤੀ ਸਬੰਧੀ ਅੰਕੜਿਆਂ ਨੂੰ ਵਿਗਿਆਨ ਅਤੇ ਸਹੀ ਤਰੀਕੇ ਨਾਲ਼ ਲੈਣ ਲਈ ਬੇਹੱਦ ਜ਼ਰੂਰੀ ਹੈ, ਇਹੋ ਹੀ ਕਾਉਟਸਕੀ ਵੱਲੋਂ ਵਾਰ-ਵਾਰ ਤੇ ਸਪੱਸ਼ਟ ਤੌਰ 'ਤੇ ਉਠਾਇਆ ਅਤੇ ਲੈਨਿਨ ਵੱਲੋਂ ਹੋਰ ਅਗਾਂਹ ਵਿਕਸਿਤ ਕੀਤਾ ਨੁਕਤਾ ਹੈ ਜਿਸ ਦੀ ਨਵ-ਲੋਕਵਾਦੀ ਲੇਖਕ ਅੱਜ ਤੱਕ ਲਗਾਤਾਰ ਅਣਦੇਖੀ ਕਰਦੇ ਆ ਰਹੇ ਹਨ।

ਇਹ ਦਲੀਲ ਕੁੱਝ ਇਸ ਤਰਾਂ ਹੈ। ਪੈਦਾਵਾਰ ਦੇ ਪਿਛਲੇ ਸਾਰੇ ਢੰਗਾਂ ਤੋਂ ਉਲਟ ਪੂੰਜੀਵਾਦੀ ਪੈਦਾਵਾਰ ਦਾ ਮੁਹਾਂਦਰਾ ਬਿਲਕੁਲ ਨਵਾਂ-ਨਵੇਲਾ ਹੈ-ਜਮੀਨ ਦੇ ਇੱਕ ਨਿਸ਼ਚਿਤ ਟੁਕੜੇ ਉੱਪਰ ਜਿਆਦਾ ਤੋਂ ਜਿਆਦਾ ਸਥਿਰ ਅਤੇ ਅਸਥਿਰ ਪੂੰਜੀ ਦਾ ਨਿਵੇਸ਼ ਜਾਂ ਜਿਵੇਂ ਲੈਨਿਨ ਕਹਿੰਦੇ ਹਨ ਖੇਤੀ ਅੰਦਰ "ਪੂੰਜੀ ਦੀ ਹੋਰ ਜਿਆਦਾ ਤੀਬਰਤਾ" (Capital intensification) ।(ਅਸਲ 'ਚ ਜਿਵੇਂ ਕਿ ਅਸੀਂ ਦੇਖ ਚੁੱਕੇ ਹਾਂ ਕਿ ਤਕਨੀਕ ਦਾ ਹੋਰ ਵਧੇਰੇ ਉੱਚਾ ਪੈਦਾਵਾਰੀ ਪੱਧਰ ਕਿਸਾਨੀ ਤਰੀਕੇ ਦੀ ਪੈਦਾਵਾਰ ਦੇ ਮੁਕਾਬਲੇ ਹੋਰ ਜਿਆਦਾ ਪੂੰਜੀ ਤੀਬਰਤਾ ਦੀ ਮੰਗ ਉਭਾਰਦਾ ਹੈ ਜੋ ਪੂੰਜੀਵਾਦੀ ਢੰਗ ਦੀ ਪੈਦਾਵਾਰ ਦੀ ਹੋਂਦ ਲਈ ਹੀ ਤਾਰਕਿਕ ਤੌਰ 'ਤੇ ਜ਼ਰੂਰੀ ਹੈ)। ਸਿੱਟੇ ਵਜੋਂ, ਆਪਣੇ ਆਪ 'ਚ ਜਮੀਨ ਦਾ ਰਕਬਾ ਸਾਨੂੰ ਵੱਖ-ਵੱਖ ਪੈਦਾਵਾਰੀ ਇਕਾਈਆਂ ਦੇ ਤੁਲਨਾਤਮਕ ਪੈਮਾਨੇ ਬਾਰੇ ਸਹੀ ਸਹੀ ਨਹੀਂ ਦੱਸ ਸਕਦਾ। ਮਿਸਾਲ ਵਜੋਂ, ਇਸ ਤਰਾਂ ਦਾ ਕੇਸ ਵੀ ਹੋ ਸਕਦਾ ਹੈ ਕਿ ਇੱਕ ਖਾਸ ਰਕਬੇ 'ਓ' ਹੈਕਟੇਅਰ 'ਤੇ ਪਰਿਵਾਰਕ ਕਿਰਤ ਦੇ ਨਾਲ਼ ਵਿਰਲੀ ਖੇਤੀ ਕੀਤੀ ਜਾਂਦੀ ਹੈ ਭਾਵ ਕਿ ਦਰਮਿਆਨੀ ਕਿਸਾਨੀ ਦੀ ਜੋਤ ਹੈ ਅਤੇ ਇੱਕ ਹੋਰ ਰਕਬਾ ਜੋ 'ਓ' ਹੈਕਟੇਅਰ ਤੋਂ ਘੱਟ ਹੈ ਜਿਸ 'ਤੇ ਪ੍ਰਤੀ ਇਕਾਈ ਰਕਬੇ ਦੇ ਹਿਸਾਬ ਜਿਆਦਾ ਨਿਵੇਸ਼ ਕਰਕੇ ਸੰਘਣੀ ਖੇਤੀ ਕੀਤੀ ਜਾਂਦੀ ਹੈ, ਜਿਸ 'ਤੇ ਉੱਚ ਕਦਰ ਵਾਲ਼ੀਆਂ ਫਸਲਾਂ ਉਗਾਈਆਂ ਜਾਂਦੀਆਂ ਹਨ ਅਤੇ ਇਹ ਪੂਰੀ ਤਰਾਂ ਭਾੜੇ ਦੀ ਕਿਰਤ 'ਤੇ ਨਿਰਭਰ ਹੈ ਅਤੇ ਇਸ ਤਰਾਂ ਇਹ ਪੂੰਜੀਵਾਦੀ ਜੋਤ ਹੈ। ਆਪਣੇ ਘੱਟ ਰਕਬੇ ਦੇ ਬਾਵਜੂਦ, ਪੂੰਜੀਵਾਦੀ ਜੋਤ ਦਰਮਿਆਨੀ ਜੋਤ ਦੇ ਮੁਕਾਬਲੇ ਕੁੱਝ ਮਿਲਾਕੇ ਜਿਆਦਾ ਰੁਜ਼ਗਾਰ ਅਤੇ ਜਿਆਦਾ ਉਪਜ ਮੁਹੱਈਆ ਕਰਾਉਂਦੀ ਹੈ। ਇਸੇ ਤਰਾਂ ਪੂੰਜੀਵਾਦੀ ਜੋਤਾਂ ਦੇ ਆਪਸ ਦਰਮਿਆਨ ਵੀ, ਕੁੱਲ ਇੱਕ ਸ਼ਾਖਾਵਾਂ ਜੋ ਵਧਦੇ ਸ਼ਹਿਰੀਕਰਨ ਨਾਲ਼ ਹੀ ਵਿਕਸਿਤ ਹੁੰਦੀਆਂ ਹਨ-ਜਿਵੇਂ ਸਬਜੀਆਂ ਦੀ ਖੇਤੀ ਜਾਂ ਨਰਸਰੀਆਂ, ਮੁਰਗੀ ਪਾਲਣ ਤੇ ਪਸ਼ੂ ਪਾਲਣ-ਖੇਤਾਂ ਵਿੱਚ ਬੀਜੀਆਂ ਜਾਣ ਵਾਲ਼ੀਆਂ ਫਸਲਾਂ ਦੇ ਮੁਕਾਬਲੇ ਘੱਟ ਰਕਬੇ 'ਤੇ ਵੀ ਕਿਰਤ ਅਤੇ ਪੂੰਜੀ ਦੀ ਜਿਆਦਾ ਸੰਘਣੀ ਵਰਤੋਂ ਕਰਦੀਆਂ ਹਨ ਪਰ ਤਾਂ ਵੀ ਕੁੱਲ ਮਿਲਾਕੇ ਮੁਕਾਬਲਤਨ ਜਿਆਦਾ ਰੁਜਗਾਰ ਅਤੇ ਉਪਜ ਮੁਹੱਈਆ ਕਰਾਉਂਦੀਆਂ ਹਨ।

ਜਰਮਨੀ ਵਿੱਚ 1882 ਤੋਂ 1895 ਦੇ ਦਰਮਿਆਨ 20 ਤੋਂ 1000 ਹੈਕਟੇਅਰ ਵਾਲ਼ੀਆਂ ਜੋਤਾਂ ਦੀ ਗਿਣਤੀ ਅਤੇ ਅਕਾਰ ਨਿਰਪੇਖ ਅਤੇ ਸਾਪੇਖ ਰੂਪ 'ਚ, ਭਾਵ ਦੋਵੇਂ ਤਰਾਂ ਘਟਿਆ (ਕੁਦਰਤੀ ਹੀ ਇਹ ਇੱਕ ਵੱਡ ਅਕਾਰੀ ਜਮਾਤ ਸੀ) ਅਤੇ ਬਾਕੀ ਹੋਰ ਸਭ ਤਰਾਂ ਦੀ ਦੀਆਂ ਜੋਤਾਂ ਦੀ ਗਿਣਤੀ ਵਧੀ, ਇੱਕ ਹੈਕਟੇਅਰ ਤੋਂ ਘੱਟ ਵਾਲ਼ੀਆਂ ਜੋਤਾਂ ਦੀ ਵੀ ਅਤੇ ਇੱਕ ਹਜ਼ਾਰ ਹੈਕਟੇਅਰ ਤੋਂ ਵੱਧ ਵਾਲ਼ੀਆਂ ਜੋਤਾਂ ਦੀ ਵੀ। ਨਵ-ਲੋਕਵਾਦੀਆਂ ਨੇ ਇਸ ਨੂੰ ਇਸ ਗੱਲ ਦੇ ਸਬੂਤ ਵਜੋਂ ਦੇਖਿਆ ਕਿ ਛੋਟੇ ਪੈਮਾਨੇ ਦੀ ਪੈਦਾਵਾਰ ਵੱਡੇ ਪੈਮਾਨੇ ਦੀ ਪੈਦਾਵਾਰ ਦੇ ਮੁਕਾਬਲੇ ਵਧ ਫੁੱਲ ਰਹੀ ਹੈ।

ਪਰ ਫਿਰ ਵੀ, ਜਿਵੇਂ ਕਿ ਕਾਉਟਸਕੀ ਧਿਆਨ ਦਿਵਾਉਂਦਾ ਹੈ ਕਿ ਇੱਕ ਛੋਟੀ ਜਾਗੀਰ 'ਤੇ ਸੰਘਣੀ ਖੇਤੀ ਕਰਨ ਨਾਲ਼ ਵਡੇਰੇ ਪੈਮਾਨੇ ਦੀ ਪੈਦਾਵਾਰ ਕੀਤੀ ਜਾ ਸਕਦੀ ਹੈ ਪਰ ਇੱਕ ਵੱਡੀ ਜਗੀਰ 'ਤੇ ਵਿਰਲੀ ਖੇਤੀ ਕਰਦਿਆਂ ਏਦਾਂ ਨਹੀਂ ਕੀਤਾ ਜਾ ਸਕਦਾ (1974 C -132, ਲੈਨਿਨ ਵੱਲੋਂ ਦਿੱਤਾ ਗਿਆ ਹਵਾਲਾ) ਉਹ ਇਹ ਦਿਖਾਉਣ ਲਈ ਵਿਸ਼ਾ ਮਾਹਿਰਾਂ ਦਾ ਹਵਾਲਾ ਹੈ ਕਿ ਇਸ ਸਬੰਧਤ ਦੌਰ ਦੌਰਾਨ ਘੱਟ ਸੰਘਣੀ ਖੇਤੀ ਵਾਲ਼ੀਆਂ ਜੋਤਾਂ ਦਾ ਵਧੇਰੇ ਸੰਘਣੀ ਖੇਤੀ ਵਾਲ਼ੀਆਂ ਸਨਅਤੀ ਫਸਲਾਂ ਅਤੇ ਪਸ਼ੂ ਪਾਲਣ ਵਰਗੇ ਧੰਦਿਆਂ—ਦੋਵੇਂ ਹੀ ਪੂੰਜੀਵਾਦੀ ਅਧਾਰ 'ਤੇ-'ਚ ਪ੍ਰਵੇਸ਼, ਜਰਮਨੀ ਦੇ ਖਾਸ ਖੇਤਰਾਂ ਵਿੱਚ ਜੋਤਾਂ ਦਾ ਔਸਤ ਅਕਾਰ ਘਟਣ ਲਈ ਜਿੰਮੇਵਾਰ ਸੀ। ਇਵੇਂ ਹੀ ਇੰਗਲੈਂਡ ਵਿੱਚ ਵੀ, ਜਿਵੇਂ ਲੈਨਿਨ ਧਿਆਨ ਦਿਵਾਉਂਦੇ ਹਨ, 1880 ਵਿੱਚ ਪਸ਼ੂ ਵਾੜਿਆਂ ਦਾ ਔਸਤ ਅਕਾਰ 52.3 ਏਕੜ ਸੀ। ਬਨਿਸਬਤ ਖੇਤੀ ਜੋਤਾਂ ਦੇ 74.2 ਏਕੜ ਅਕਾਰ ਦੇ।'ਇਸੇ ਲਈ ਫਸਲੀ ਪੈਦਾਵਾਰ ਤੋਂ ਪਸ਼ੂ ਪਾਲਣ ਦੇ ਧੰਦੇ ਵਿੱਚ ਪ੍ਰਵੇਸ਼ ਜੋ ਇੰਗਲੈਂਡ ਵਿੱਚ ਹੋ ਹੀ ਰਿਹਾ ਹੈ, ਲਾਜ਼ਮੀ ਹੀ ਜੋਤਾਂ ਦਾ ਰਕਬਾ ਘਟਣ ਦੇ ਰੁਝਾਨ ਨੂੰ ਜਨਮ ਦੇਵੇਗਾ'। ਲੈਨਿਨ ਅੱਗੇ ਲਿਖਦੇ ਹਨ।

ਇਸ ਤੋਂ ਇਹ ਗੱਲ ਸਾਫ ਹੋ ਜਾਂਦੀ ਹੈ ਕਿ ਜੋਤਾਂ ਦੇ ਰਕਬੇ ਸਬੰਧੀ ਖੇਤੀ ਦੇ ਆਮ ਅੰਕੜੇ ਕਿੰਨੇ ਕੁ ਸਾਰਥਕ ਹਨ ਅਤੇ ਸਾਨੂੰ ਇਨਾਂ ਅੰਕੜਿਆਂ ਨੂੰ ਕਿੰਨੀ ਸਾਵਧਾਨੀ ਨਾਲ਼ ਵਰਤਣਾ ਚਾਹੀਦਾ ਹੈ। ਸੱਨਅਤ ਨਾਲ਼ ਸਬੰਧਤ ਅੰਕੜਿਆਂ ਦੇ ਮਾਮਲੇ 'ਚ ਸਾਡੇ ਕੋਲ਼ ਪੈਦਾਵਾਰ ਦੇ ਪੈਮਾਨੇ ਨੂੰ ਦਰਸਾਉਂਦੇ ਸਿੱਧੇ ਸੂਚਕ ਮੌਜੂਦ ਹੁੰਦੇ ਹਨ (ਉਤਪਾਦਾਂ ਦੀ ਮਾਤਰਾ, ਉਪਜ ਦੀ ਕੁੱਲ ਕਦਰ ਅਤੇ ਕੰਮੀ ਲੱਗੇ ਮਜ਼ਦੂਰਾਂ ਦੀ ਗਿਣਤੀ) ਅਤੇ ਇਸ ਦੇ ਨਾਲ਼ ਨਾਲ਼ ਵੱਖੋ ਵੱਖਰੀਆਂ ਸ਼ਾਖਾਵਾਂ ਦਾ ਨਿਖੇੜਾ ਕਰਨਾ ਵੀ ਅਸਾਨ ਹੁੰਦਾ ਹੈ। ਖੇਤੀ ਦੇ ਅੰਕੜੇ ਸਬੂਤਾਂ ਦੀਆਂ ਇਨਾਂ ਜ਼ਰੂਰੀ ਸ਼ਰਤਾਂ ਨੂੰ ਹਮੇਸ਼ਾਂ ਮਸੀਂ ਹੀ ਪੂਰਾ ਕਰਦੇ ਹਨ (1974 C-133)।

ਕਾਉਟਸਕੀ ਧਿਆਨ ਦਿਵਾਉਂਦਾ ਹੈ ਕਿ ਜਰਮਨੀ ਅੰਦਰ ਉਸੇ ਸਮੇਂ ਜਦੋਂ ਜਿਆਦਾ ਪੂੰਜੀ-ਪ੍ਰਧਾਨ ਪੈਦਾਵਾਰ ਦੇ ਵਧਣ ਫੁੱਲਣ ਦੇ ਕਾਰਨ ਪੂੰਜੀਵਾਦੀ ਜੋਤਾਂ ਦਾ ਔਸਤ ਅਕਾਰ ਘਟ ਰਿਹਾ ਸੀ ਤਾਂ ਉਸੇ ਸਮੇਂ ਤਾਂ ਭਾਫ ਨਾਲ਼ ਚੱਲਣ ਵਾਲ਼ੀ ਮਸ਼ੀਨਰੀ (ਭਾਫ ਨਾਲ਼ ਚੱਲਣ ਵਾਲ਼ੇ ਹਲ਼ ਅਤੇ ਇਸ ਤਰਾਂ ਦੇ ਥਰੈਸ਼ਰ) ਵਿੱਚ ਪੰਜ ਗੁਣਾਂ ਦਾ ਵਾਧਾ ਹੋਇਆ ਜੋ 1879 ਤੋਂ 1897 ਦਰਮਿਆਨ ਪ੍ਰਤੀ ਸਾਲ 25 ਪ੍ਰਤੀਸ਼ਤ ਦੀ ਵਿਕਾਸ ਦਰ ਬਣਦੀ ਹੈ ਅਤੇ 1882 ਤੋਂ ਲੈ ਕੇ 1895 ਦਰਮਿਆਨ ਗੈਰ ਸਰੀਰਕ ਕੰਮ ਕਰਨ ਵਾਲ਼ੇ ਮੁਨੀਆਂ, ਮੈਨੇਜਰਾਂ ਅਤੇ ਨਿਗਰਾਨਾਂ ਦੀ ਗਿਣਤੀ ਵਿੱਚ 62 ਪ੍ਰਤੀਸ਼ਤ ਦਾ ਇਜਾਫਾ ਹੋਇਆ ਜੋ ਸਿਰਫ ਪੂੰਜੀਵਾਦੀ ਜਗੀਰਾਂ ਤੇ ਹੀ ਕੰਮ ਕਰਦੇ ਸਨ। ਨਾ ਸਿਰਫ ਜੋਤਾਂ ਦੇ ਰਕਬੇ ਨਾਲ਼ ਸਬੰਧਤ ਅੰਕੜੇ ਹੀ, ਸਗੋਂ ਜਿਆਦਾ ਸੰਘਣੀ ਪੂੰਜੀਵਾਦੀ ਪੈਦਾਵਾਰ ਦੇ ਇਸ ਕੁੱਲ ਪ੍ਰਸੰਗ 'ਚ, ਖੇਤ ਮਜ਼ਦੂਰਾਂ ਨਾਲ਼ ਸਬੰਧਤ ਅੰਕੜੇ ਵੀ ਵਾਚਣੇ ਚਾਹੀਦੇ ਹਨ-ਕਿਉਂਕਿ ਇਸੇ ਸਮੇਂ ਦੌਰਾਨ ਮਜ਼ਦੂਰਾਂ ਦੀ ਗਿਣਤੀ ਵਿੱਚ ਕੁੱਝ ਨਿਰਪੇਖ ਗਿਰਾਵਟ ਦਰਜ ਕੀਤੀ ਗਈ ਹੈ। ਪਰ ਤਾਂ ਵੀ ਇਹ ਤੱਥ ਪ੍ਰੋਲੇਤਾਰੀਕਰਨ ਦੀ ਪ੍ਰਕਿਰਿਆ ਦੇ ਉਲਟ ਹੋ ਜਾਣ ਦਾ ਸੂਚਕ ਨਹੀਂ ਕਿਉਂਕਿ ਇਹ ਦੋ ਰੁਝਾਨਾਂ ਦੀ ਪੈਦਾਵਾਰ ਹੈ—ਇੱਕ ਪਾਸੇ ਕਿਰਤ ਉਜਾੜੂ ਪੂੰਜੀਵਾਦੀ ਮਸ਼ੀਨੀਕਰਨ ਅਤੇ ਦੂਜੇ ਪਾਸੇ ਖੇਤ ਮਜ਼ਦੂਰਾਂ ਨੂੰ ਬੰਨ੍ਹ ਕੇ ਰੱਖਣ ਲਈ ਪੂੰਜੀਵਾਦੀ ਮਾਲਕਾਂ ਵੱਲੋਂ ਉਨਾਂ ਨੂੰ ਦਿੱਤੇ ਗਏ ਜ਼ਮੀਨ ਦੇ ਛੋਟੇ ਛੋਟੇ ਟੁਕੜੇ—ਇਹ ਦੋਵੇਂ ਰੁਝਾਨ ਘਟ ਰਹੀ ਪੇਂਡੂ ਅਬਾਦੀ ਅਤੇ ਤੇਜ਼ੀ ਨਾਲ਼ ਹੋ ਰਹੇ ਸੱਨਅਤੀਕਰਨ ਦੇ ਮਹੌਲ 'ਚ ਜੋ ਕਿ ਅਬਾਦੀ 'ਚ ਹੋਈਆਂ ਆਮ ਤਬਦੀਲੀਆਂ ਲਈ ਜਿੰਮੇਵਾਰ ਹਨ, ਦੇ ਪ੍ਰਸੰਗ 'ਚ ਅਸਰ ਅੰਦਾਜ ਹੋਏ। ਕਾਉਟਸਕੀ ਨੇ ਧਿਆਨ ਦਿਵਾਇਆ ਕਿ ਇੱਕ ਹੈਕਟੇਅਰ ਤੋਂ ਘੱਟ ਰਕਬੇ ਵਾਲ਼ੀਆਂ ਜੋਤਾਂ ਦੀ ਗਿਣਤੀ 'ਚ ਇਸ ਸਮੇਂ ਹੋਇਆ ਸਭ ਤੋਂ ਜਿਆਦਾ ਵਾਧਾ, ਅਸਲ 'ਚ ਪ੍ਰੋਲੇਤਾਰੀਕਰਨ ਦੀ ਪ੍ਰਕਿਰਿਆ ਦੇ ਵਧਣ ਦਾ ਹੀ ਸੂਚਕ ਹੈ ਕਿਉਂਕਿ ਇਨਾਂ ਚੋਂ ਜਿਆਦਾਤਰ ਜੋਤਾਂ ਅਨੁਪੂਰਕ ਉਜ਼ਰਤੀ ਆਮਦਨ 'ਤੇ ਨਿਰਭਰ ਸਨ ਅਤੇ ਇਨਾਂ ਛੋਟੀਆਂ ਜੋਤਾਂ ਦੀ ਮਾਲਕੀ ਦਾ ਵੱਡਾ ਹਿੱਸਾ ਤਾਂ ਖੇਤ ਮਜ਼ਦੂਰਾਂ ਦਾ ਹੀ ਸੀ, ਪਰ ਤਾਂ ਵੀ ਅੰਕੜੇ ਇਕੱਠੇ ਕਰਨ ਵੇਲ਼ੇ ਇਨਾਂ ਨੂੰ ਮਜ਼ਦੂਰ ਪਰਿਵਾਰਾਂ 'ਚ ਨਹੀਂ ਗਿਣਿਆ ਗਿਆ (ਲੈਨਿਨ 1974 C-137-45)

ਨਿਚੋੜ ਦੇ ਤੌਰ 'ਤੇ ਜੋਤਾਂ ਦੀ ਰਕਬਾ ਸੰਰਚਨਾ ਅਤੇ ਕਿਰਤ ਸ਼ਕਤੀ ਦੀ ਬਣਤਰ 'ਚ ਯੂਰਪ ਦੇ ਬਹੁਤੇ ਮੁਲਕਾਂ ਅੰਦਰ ਵਾਪਰੀਆਂ ਇਹ ਤਬਦੀਲੀਆਂ ਅਸਲ 'ਚ ਵੱਡੇ ਪੈਮਾਨੇ ਦੀ ਪੂੰਜੀਵਾਦੀ ਪੈਦਾਵਾਰ ਦੀ ਕੀਮਤ 'ਤੇ ਛੋਟੇ ਪੈਮਾਨੇ ਦੀ ਪਰਿਵਾਰਕ ਕਿਰਤ ਅਧਾਰਤ ਪੈਦਾਵਾਰ ਦੇ ਵਿਕਸਿਤ ਹੋਣ ਦਾ ਸੂਚਕ ਨਾ ਹੋ ਕੇ ਸਗੋਂ ਇਸ ਤੋਂ ਉਲਟ ਵਰਤਾਰੇ ਬਾਰੇ ਦਸਦੀਆਂ ਹਨ। ਦੂਜੇ ਸ਼ਬਦਾਂ 'ਚ, ਪੂੰਜੀਵਾਦੀ ਖੇਤੀ ਦੇ ਅੰਦਰ ਵੱਧ ਪੂੰਜੀ-ਪ੍ਰਧਾਨ ਪੈਦਾਵਾਰ ਵੱਲ ਤਬਦੀਲੀ ਪ੍ਰੋਲੇਤਾਰੀਕਰਨ ਦੀ ਪ੍ਰਕਿਰਿਆ ਦੇ ਨਾਲ਼ ਮਿਲ ਕੇ-ਖਾਸ ਕਰ ਜਰਮਨੀ 'ਚ, ਜਮੀਨ ਦੇ ਛੋਟੇ ਛੋਟੇ ਟੁਕੜਿਆਂ ਦੀ ਮਾਲਕੀ ਰੱਖਣ ਵਾਲ਼ੇ ਖੇਤ ਮਜ਼ਦੂਰਾਂ ਦੀ ਗਿਣਤੀ 'ਚ ਵਾਧਾ, ਮਸ਼ੀਨੀਕਰਨ ਦੀ ਬਦੌਲਤ ਨਿਰੋਲ ਉਜ਼ਰਤੀ ਕਾਮਿਆਂ ਦੀ ਗਿਣਤੀ 'ਚ ਆਈ ਨਿਰਪੇਖ ਗਿਰਾਵਟ ਤੋਂ ਜਿਆਦਾ ਹੈ। (ਇਤਫਾਕੀਆ ਹੀ ਇਹ ਦੋਵੇਂ ਵਰਤਾਰੇ ਭਾਵ ਕਿਰਤ ਦੀ ਜਗ੍ਹਾ 'ਤੇ ਮਸ਼ੀਨੀਕਰਨ ਦਾ ਆ ਜਾਣਾ ਅਤੇ ਖੇਤ ਮਜ਼ਦੂਰਾਂ ਦਾ ਜਮੀਨ ਦੇ ਛੋਟੇ-ਛੋਟੇ ਟੁਕੜਿਆਂ ਨਾਲ਼ ਨੱਥੀ ਹੋਣਾ, ਜਮੀਨ ਤੋਂ ਕਿਰਤੀਆਂ ਦੇ ਪਲਾਇਨ ਪ੍ਰਤੀ ਇਹ ਖੇਤੀ ਖੇਤਰ ਦੇ ਪੂੰਜੀਵਾਦੀ ਉਤਪਾਦਕਾਂ ਦੇ ਸੁਚੇਤਨ ਪ੍ਰਤੀਕਰਮ ਹਨ—ਇਹ ਪਲਾਇਨ ਪਹਿਲ ਪ੍ਰਥਮੇ ਖੇਤੀਬਾੜੀ 'ਚ ਪੈਦਾ ਹੋਈ ਸੰਪਤੀਹੀਣਤਾ 'ਚੋਂ ਸੱਨਅਤੀ ਮਜ਼ਦੂਰਾਂ ਦੇ ਪੈਦਾ ਹੋਣ ਦੇ ਰੁਝਾਨ ਨੂੰ ਜਨਮ ਦਿੰਦਾ ਹੈ-ਜੋ ਸਫਲ ਸਨਅਤੀਕਰਨ ਦਾ ਪਰਿਮਾਣ ਹੈ)।

ਆਓ ਹੁਣ ਇਹ ਦੇਖਣ ਦਾ ਕੁਸੈਲਾ ਕਾਰਜ ਹੱਥ ਲਈਏ ਕਿ ਖੇਤ ਮਜ਼ਦੂਰਾਂ ਦੀ ਬਣਤਰ ਅਤੇ ਜੋਤਾਂ ਦੀ ਰਕਬਾ-ਸੰਰਚਨਾ 'ਚ ਆਈਆਂ ਤਬਦੀਲੀਆਂ ਦੇ ਮਾਰਕਸਵਾਦੀ ਵਿਸ਼ਲੇਸ਼ਣ ਨੂੰ ਨਵ-ਲੋਕਵਾਦੀ ਲੇਖਕ ਕਿਵੇਂ ਲੈਂਦੇ ਹਨ? ਜਵਾਬ ਇਹੋ ਹੈ ਕਿ ਉਹ ਇਸ ਵਿਸ਼ਲੇਸ਼ਣ ਨੂੰ ਨਹੀਂ ਮਨਦੇ। ਮਾਰਕਸਵਾਦੀ ਦਲੀਲ ਇੰਨੇ ਸਪੱਸ਼ਟ ਤੌਰ 'ਤੇ ਅਕੱਟ ਹੈ, ਜਿਨੇ ਹੀ ਜਿਆਦਾ ਉਪਲਭਧ ਤੱਥਾਂ ਤੇ ਇਹ ਅਧਾਰਤ ਹੈ ਓਨੀ ਹੀ ਜਿਆਦਾ ਸੌਖ ਨਾਲ਼ ਨਵ-ਲੋਕਵਾਦੀਏ ਇਸ ਨੂੰ ਅਣਡਿੱਠ ਕਰਦੇ ਹਨ ਅਤੇ ਸਭ ਤੋਂ ਮਾੜੀ ਗੱਲ ਇਹ ਹੈ ਕਿ ਉਹ ਇਸਨੂੰ ਝੁਠਲਾਉਂਦੇ ਹਨ। ਜੌਰਜੈਸਕੁ-ਰੋਗੇਨ ਦੇ ਸ਼ਬਦਾਂ 'ਚ:

ਸ਼ਾਇਦ ਹੋਰ ਕਿਸੇ ਵੀ ਸਿਧਾਂਤਕ ਗੜਬੜ ਨੂੰ ਇਤਿਹਾਸਕ ਵਿਕਾਸ ਨੇ ਇੱਨਾ ਛੇਤੀ ਤੇ ਇਨੇ ਸਾਫ਼ ਸਪੱਸ਼ਟ ਤਰੀਕੇ ਨਾਲ਼ ਰੱਦ ਨਹੀਂ ਕੀਤਾ ਜਿਨਾ ਕਿ ਖੇਤੀ ਅੰਦਰ ਸੰਕੇਂਦਰਣ ਦੇ ਮਾਰਕਸਵਾਦੀ ਸਿਧਾਂਤ ਨੂੰ। 19ਵੀਂ ਸਦੀ ਦੇ ਦੂਜੇ ਅੱਧ ਦੌਰਾਨ ਇੱਕ ਤੋਂ ਬਾਅਦ ਇੱਕ ਮਰਦਮਸ਼ੁਮਾਰੀ ਨੇ ਇਹ ਤੱਥ ਉਘਾੜਿਆ ਕਿ ਖੇਤੀ ਅੰਦਰ ਸੰਕੇਂਦਰਣ ਲਗਾਤਾਰ ਘਟ ਰਿਹਾ ਹੈ ਜਦੋਂ ਕਿ ਪ੍ਰੋਲੇਤਾਰੀਕਰਨ ਹੋਣ ਦੇ ਬਾਵਜੂਦ ਵਡੇਰੀ ਗਿਣਤੀ ਵਿੱਚ ਕਿਸਾਨ ਜਮੀਨ ਦੇ ਮਾਲਕ ਬਣ ਰਹੇ ਹਨ। ਕਾਉਟਸਕੀ ਦੇ ਆਪਣੇ ਸ਼ਬਦਾਂ 'ਚ, "ਪੂੰਜੀਪਤੀ ਲਗਾਤਾਰ ਵਧ ਰਹੇ ਸਨ ਨਾ ਕਿ ਮਜ਼ਦੂਰ" (1970—149-50)

ਮਾਰਕਸਵਾਦੀ ਵਿਸ਼ਲੇਸ਼ਣ ਵਾਲ਼ੇ ਸਮੁੱਚੇ ਲੇਖ ਅੰਦਰ ਰਕਬੇ ਦੇ ਸੰਕੇਂਦਰਣ 'ਚ ਆਈ ਗਿਰਾਵਟ ਦਾ ਭੋਰਾ ਭਰ ਵੀ ਜਿਕਰ ਨਹੀਂ ਸਗੋਂ ਇਹ ਇਸ ਖਾਸੇ ਦਾ ਇੱਕ ਜ਼ਰੂਰੀ ਇਜ਼ਹਾਰ ਵੀ ਹੈ। ਇਸ ਤੋਂ ਵੀ ਅੱਗੇ, ਉੱਪਰ ਦਿੱਤੇ ਪੈਰ੍ਹੇ 'ਚ ਕਾਉਟਸਕੀ ਦੀ ਦਲੀਲ ਨੂੰ ਸ਼ਰੇਆਮ ਵਿਗਾੜ ਕੇ ਪੇਸ਼ ਕੀਤਾ ਗਿਆ ਹੈ। ਇਹ ਬਿਲਕੁਲ ਸੱਚ ਹੈ ਕਿ ਕਾਉਟਸਕੀ ਨੇ ਖੁਦ ਹੀ ਗੈਰ ਸਰੀਰਕ ਕੰਮ ਕਰਨ ਵਾਲ਼ੇ ਤਨਖਾਹਦਾਰ ਮੁਲਾਜਮਾਂ ਦੀ ਗਿਣਤੀ 'ਚ ਹੋਏ ਵਾਧੇ ਦੇ ਟਾਕਰੇ 'ਚ ਮਜ਼ਦੂਰਾਂ ਦੀ ਗਿਣਤੀ 'ਚ ਆਈ ਨਿਰਪੇਖ ਕਮੀ ਦੇ ਤੱਥ ਵੱਲ ਧਿਆਨ ਦਵਾਇਆ ਸੀ, ਪਰ ਉਸ ਨੇ ਅਜਿਹਾ ਉਜ਼ਰਤੀ ਕਾਮਿਆਂ ਦੀ ਗਿਣਤੀ 'ਚ ਆਈ ਕਮੀ ਦੇ ਤੱਥ ਨੂੰ, ਪੈਦਾਵਾਰ ਦੇ ਵਧ ਰਹੇ ਪੂੰਜੀਵਾਦੀ ਖਾਸੇ ਵੱਲ ਇਸ਼ਾਰਾ ਕਰਦੇ ਸਾਰੇ ਤੱਥਾਂ —ਜਿਵੇਂ ਕਿ ਮਸ਼ੀਨੀਕਰਨ ਅਤੇ ਜਮੀਨ ਦੇ ਟੁਕੜਿਆਂ ਦੀ ਮਾਲਕੀ ਵਾਲ਼ੇ ਮਜ਼ਦੂਰਾਂ ਦੀ ਗਿਣਤੀ 'ਚ ਵਾਧੇ—ਤੋਂ ਨਿਖੇੜ ਕੇ ਦੇਖਣ ਦੀ ਗਲਤੀ ਦਾ ਪਾਜ ਉਘੇੜਨ ਲਈ ਕੀਤਾ ਸੀ। ਇਕੱਲੇ ਇਕਹਿਰੇ ਤੱਥ ਨੂੰ ਕੁੱਲ ਹਾਲਾਤ ਨਾਲ਼ੋਂ ਨਿਖੇੜ ਕੇ ਦੇਖਣਾ ਨਿਸ਼ਚੇ ਹੀ

ਗੰਵਾਰੂ ਅਰਥਸ਼ਾਸਤਰ ਦੀ ਨਿਸ਼ਾਨੀ ਹੈ। ਜੌਰਜੈਸਕੂ-ਰੋਗੇਨ ਵੱਲੋਂ ਕਾਉਟਸਕੀ ਦੇ ਇੱਕ ਫਿਕਰੇ ਦੇ ਹਵਾਲੇ ਨੂੰ ਉਸ ਵੱਲੋਂ ਦਿੱਤੀ ਸਮੁੱਚੀ ਦਲੀਲ ਦੇ ਪ੍ਰਸੰਗ ਨਾਲ਼ੋਂ ਨਿਖੇੜ ਕੇ ਪੇਸ਼ ਕਰਨ ਦਾ ਮਤਲਬ ਹੀ ਇਹ ਹੈ ਕਿ ਦੇਖੋ ਕਾਉਟਸਕੀ ਵੀ ਨਵ-ਲੋਕਵਾਦੀ ਦਲੀਲ ਨਾਲ਼ ਸਹਿਮਤ ਸੀ, ਜਦੋਂ ਕਿ ਅਸਲ 'ਚ ਅਜਿਹਾ ਕੁੱਝ ਵੀ ਨਹੀਂ ਸੀ (ਇਤਫਾਕ ਵਸ, ਚਰਚਾ ਅਧੀਨ ਲੇਖ ਪ੍ਰਸੰਗ ਨਾਲ਼ੋਂ ਤੋੜੇ ਅਜਿਹੇ ਅਨੇਕਾਂ ਹਵਾਲਿਆਂ ਨਾਲ਼ ਭਰਿਆ ਪਿਆ ਹੈ)।

ਜਮੀਨ ਦੀ ਨਿੱਜੀ ਮਾਲਕੀ ਦੇ ਆਰਥਿਕ ਪ੍ਰਭਾਵਾਂ ਦੇ ਅਧਾਰ 'ਤੇ ਮਾਰਕਸਵਾਦੀਆਂ ਵੱਲੋਂ ਦਿੱਤੇ ਪੂੰਜੀਵਾਦੀ ਖੇਤੀ ਅੰਦਰ ਸੰਕੇਂਦਰਣ ਦੇ ਸਿਧਾਂਤ ਦੇ ਅਮਲ ਦੀਆਂ ਅਸਲ ਸੀਮਤਾਈਆਂ ਕੀ ਹਨ ? ਪਹਿਲੀ ਜਮੀਨ ਦੀ ਨਿੱਜੀ ਮਾਲਕੀ ਦੇ ਕਾਰਨ ਪੈਦਾਵਾਰ ਦੇ ਪੈਮਾਨੇ ਨੂੰ ਵਿਸਤਾਰਣਾ ਅਤੇ ਇਸਦਾ ਸੰਗ੍ਰਹਿ ਕਰਨਾ ਖੇਤੀ ਅੰਦਰ ਜਿਆਦਾ ਜਟਿਲ ਰੂਪ 'ਚ ਸਾਹਮਣੇ ਆਉਂਦਾ ਹੈ। ਜਦੋਂ ਕਿ ਸੱਨਅਤ ਵਿਚਲਾ ਕਾਰੋਬਾਰ ਆਪਣੇ ਪੈਦਾਵਾਰੀ ਸਾਜੋਸਮਾਨ ਅਤੇ ਇਮਾਰਤੀ ਘੇਰੇ ਨੂੰ ਵਧਾਉਣ ਰਾਹੀਂ ਪੈਦਾਵਰ ਨੂੰ ਤੇਜੀ ਨਾਲ਼ ਵਧਾ ਸਕਦਾ ਹੈ, ਪਰ ਇਸਦੇ ਉਲਟ ਖੇਤੀ ਅੰਦਰ ਵਾਹੀਯੋਗ ਰਕਬਾ ਵਧਾਉਣਾ ਕਿਸੇ ਵੀ ਤਰਾਂ ਇਨਾਂ ਸੌਖਾ ਨਹੀਂ ਕਿਉਂਕਿ ਜਮੀਨ ਪਹਿਲਾਂ ਹੀ ਹੋਰਨਾ ਮਾਲਕਾਂ ਵੱਲੋਂ ਰੋਕੀ ਹੁੰਦੀ ਹੈ। ਸੱਨਅਤ ਵਿਚਲੀ ਸਥਿਰ ਪੂੰਜੀ ਤੋਂ ਅਲੱਗ, ਜਮੀਨ ਆਪਣੇ ਰਕਬੇ ਪੱਖੋਂ ਸੀਮਤ ਹੁੰਦੀ ਹੈ-ਆਪਣੀ ਮੌਜੂਦਾ ਜੋਤ ਨੂੰ ਵਿਸਥਾਰਣ ਲਈ ਇਸ ਨੂੰ ਕੋਈ ਕਿਤੋਂ ਬਾਹਰੋਂ ਖਰੀਦ ਕੇ ਜਾ ਪਟੇ 'ਤੇ ਲੈ ਕੇ ਢੋਅ ਨਹੀਂ ਸਕਦਾ ! ਨਾਲ਼ ਲਗਦੀ ਜਮੀਨ ਦਾ ਵਿਕਾਊ ਹੋਣਾ ਜਾਂ ਪਟੇ 'ਤੇ ਮਿਲਦੀ ਹੋਣਾ ਬਸ ਇੱਕ ਇਤਫ਼ਾਕ ਹੀ ਹੋ ਸਕਦਾ ਹੈ

*(ਸੱਭਿਅਕ ਮੁਲਕਾਂ) ਅੰਦਰ ਸਾਰੀ ਦੀ ਸਾਰੀ ਜਮੀਨ ਰੁਕੀ ਹੋਈ ਹੈ ਤੇ ਕਿਸੇ ਖੇਤ ਦੇ ਰਕਬੇ ਨੂੰ ਵਧਾਉਣਾ ਸਿਰਫ ਅਲੱਗ-ਅਲੱਗ ਕਈ ਢੇਰੀਆਂ ਨੂੰ ਸੰਕੇਂਦਰਿਤ ਕਰਨ ਨਾਲ਼ ਹੀ ਸੰਭਵ ਹੋ ਸਕਦਾ ਹੈ, ਇਹ ਕੰਮ ਇਸ ਤਰੀਕੇ ਨਾਲ਼ ਕਰਨਾ ਪਵੇਗਾ ਤਾਂ ਕਿ ਜਮੀਨ ਦੀ ਇੱਕ ਢੇਰੀ ਬਣ ਸਕੇ........ਗੁਆਢੀਆਂ ਦੀ ਜਮੀਨ ਖਰੀਦ-ਖਰੀਦ ਕੇ ਆਪਣੀ ਜਗੀਰ ਨੂੰ ਵੱਡਾ ਕਰਨਾ ਏਨਾ ਸੌਖਾ ਨਹੀਂ ਹੁੰਦਾ ਜਿੰਨਾ ਕਿ ਕਿਸੇ ਸੱਨਅਤ 'ਚ ਨਵੀਆਂ ਮਸ਼ੀਨਾਂ ਲਾਉਣ ਲਈ ਉਸਦੀਆਂ ਹੱਦਾਂ ਦਾ ਪਸਾਰਾ ਕਰਨਾ। (ਲੈਨਿਨ 1974* C*-134)*

ਉਨ੍ਹਾਂ ਛੋਟੇ ਉਤਪਾਦਕਾਂ ਦੀ ਹੋਂਦ, ਜਿਨ੍ਹਾਂ ਲਈ ਜਮੀਨ ਬਸ ਗੁਜਾਰੇ ਦਾ ਸਾਧਨ ਹੈ, ਦਾ ਮਤਲਬ ਹੈ ਕਿ ਇਨ੍ਹਾਂ ਦੀ ਜਮੀਨ ਆਮ ਤੌਰ 'ਤੇ ਵਿਕਾਊ ਨਹੀਂ ਹੁੰਦੀ, ਕੁੱਝ ਤਬਾਹ ਹੋਏ ਮਜ਼ਬੂਰ ਕਿਸਾਨਾਂ ਦੀ ਜਮੀਨ ਦੇ ਛੋਟੇ-ਛੋਟੇ ਟੁਕੜਿਆਂ ਨੂੰ ਛੱਡ ਕੇ, ਜਦੋਂ ਕਿ ਲਗਾਨ ਆਪਣੇ ਪੂਰਵ ਪੂੰਜੀਵਾਦੀ ਰੂਪ 'ਚ ਕਾਫੀ ਉੱਚੇ ਹੁੰਦੇ ਹਨ ਭਾਵੇਂ ਕਿ ਪਟੇ 'ਤੇ ਲੈਣ ਲਈ ਜਮੀਨ ਉਪਲਬਧ ਵੀ ਹੁੰਦੀ ਹੈ। ਲਗਾਨ ਆਪਣੇ ਆਪ 'ਚ ਹੀ ਜਮੀਨ ਮਾਲਕਾਂ ਵੱਲੋਂ ਵਸੂਲਿਆ ਨਜ਼ਰਾਨਾ ਹੀ ਹੁੰਦਾ ਹੈ ਅਤੇ ਜਿਵੇਂ ਕਿ ਅਸੀਂ ਦੇਖ ਹੀ ਚੁੱਕੇ ਹਾਂ ਕਿ ਇਹ ਪੈਦਾਵਾਰੀ ਨਿਵੇਸ਼ ਨੂੰ ਸੀਮਤ ਕਰਦਾ ਹੈ ਜਦੋਂ ਤੱਕ ਇਹ ਆਮ ਮੁਨਾਫੇ ਤੋਂ ਵੱਧ ਮੁਨਾਫ਼ਾ ਕਮਾ ਕੇ ਦੇਣ ਵਾਲ਼ੀਆਂ ਉੱਚ ਦਰਜੇ ਦੀਆਂ ਉੱਨਤ ਤਕਨੀਕਾਂ ਦੀ ਵਰਤੋਂ ਦੇ ਸਮਰੱਥ ਨਹੀਂ ਹੁੰਦਾ।

ਇਨਾਂ ਮੁਸ਼ਕਲਾਂ ਦੇ ਖਾਸੇ ਨੂੰ ਧਿਆਨ 'ਚ ਰਖਦਿਆਂ, ਇਹ ਗੱਲ ਬਹੁਤੀ ਹੈਰਾਨਕੁਨ ਨਹੀਂ ਕਿ ਇਤਿਹਾਸ ਵਿੱਚ ਜਿੱਥੇ ਕਿਤੇ ਵੀ ਪੂੰਜੀਵਾਦੀ ਪੈਦਾਵਾਰ ਮੁਨਾਫਾ ਬਖਸ਼ ਰਹੀ ਅਤੇ ਇਸ ਤਰਾਂ ਕਰ ਸਕਣ ਦੀ ਸਿਆਸੀ ਤਾਕਤ ਪੂੰਜੀਪਤੀਆਂ ਦੇ ਕੋਲ਼ ਰਹੀ ਉਹ ਛੋਟੇ ਪੈਮਾਨੇ ਦੀ ਪੈਦਾਵਾਰ ਦੇ ਰਵਾਇਤੀ ਚੌਖਟੇ ਨੂੰ ਇਸ ਹੱਦ ਤੱਕ ਤੋੜਦੇ ਚਲੇ ਗਏ ਕਿ ਇਸ ਤਰਾਂ ਕਰਨਾ ਹੋਰ ਵਧੇਰੇ ਨਿਵੇਸ਼ ਲਈ ਰੋਕ ਬਣ ਗਿਆ। ਇੰਗਲੈਂਡ ਵਿੱਚ ਸੋਲਵੀਂ ਸਦੀ ਤੋਂ ਲੈ ਕੇ 18ਵੀਂ ਸਦੀ ਤੱਕ ਚੱਲੀਆਂ ਵਾੜਾਬੰਦੀਆਂ ਦੌਰਾਨ ਲੋਕਾਂ ਨੂੰ ਜਮੀਨਾਂ ਤੋਂ ਵਿਰਵੇ ਕਰਨ ਦਾ ਮੁੱਖ ਮਕਸਦ ਉਭਰ ਰਹੇ ਪੂੰਜੀਪਤੀਆਂ ਨੂੰ ਛੋਟੇ ਉਤਪਾਦਕਾਂ ਦੀ ਆਪਣੀ ਰੋਜੀ ਰੋਟੀ ਕਮਾਉਣ ਦੀ ਅਜ਼ਾਦੀ ਦੀ ਕੀਮਤ ਤੇ ਆਪਣੀਆਂ ਜਗੀਰਾਂ ਨੂੰ ਵਿਸਤਾਰਨ (ਧੱਕੇ ਨਾਲ਼ ਸ਼ਾਮਲਾਟਾਂ 'ਤੇ ਕਬਜਾ ਕਰਨ ਰਾਹੀਂ) ਅਤੇ ਉਨਾਂ ਨੂੰ ਪੱਕੇ ਪੈਰੀਂ ਕਰਕੇ ਵਾੜਬੰਦ ਕਰਨ ਦੀ ਖੁੱਲ੍ਹ ਦੇਣਾ ਸੀ। ਘੇਰੇਬੰਦ ਖੇਤੀ ਹੋਣ ਅਤੇ ਇਸ ਨਾਲ਼ ਜੁੜੇ ਤਕਨੀਕੀ ਵਿਕਾਸ ਦੀ ਬਦੌਲਤ, ਲਗਾਨ ਔਸਤਨ ਦੁੱਗਣੇ ਹੋ ਗਏ, ਜੋ ਵਾਫ਼ਰ ਮੁਨਾਫਿਆਂ 'ਚ ਬੇਅੰਤ ਇਜਾਫ਼ਾ ਹੋਣ ਦਾ ਸੂਚਕ ਹੈ। ਫਿਰ ਵੀ, ਇੰਗਲੈਂਡ ਦੇ ਵਾੜੇ ਖੇਤੀ ਸਬੰਧਾਂ ਅੰਦਰ ਹੋਈ ਇਨਕਲਾਬੀ ਤਬਦੀਲੀ ਦੀ ਮੌਲਿਕ ਤੌਰ 'ਤੇ ਸਾਫ-ਸਪੱਸ਼ਟ ਮਿਸਾਲ ਪੇਸ਼ ਕਰਦੇ ਹਨ। ਲੈਨਿਨ ਜ਼ੋਰ ਦੇ ਕੇ ਕਹਿੰਦੇ ਹਨ ਕਿ ਉਹ ਢੰਗ-ਤਰੀਕੇ, ਜਿਨਾਂ ਰਾਹੀਂ ਪੂੰਜੀ ਨੇ ਉਸ ਵੇਲ਼ੇ ਦੀ ਪਟੇਦਾਰੀ ਦੀ ਮਿਆਦ ਦੇ ਅੜਿੱਕੇ ਨੂੰ ਦੂਰ ਕੀਤਾ, ਬਹੁਤ ਹੀ ਗੁੰਝਲਦਾਰ ਅਤੇ ਵਿਵਿਧ ਹਨ, ਇਹ ਸੋਚਣਾ ਗਲਤੀ ਹੋਵੇਗੀ ਕਿ ਵਾੜੇਬੰਦੀਆਂ ਵਾਂਗ ਜਮੀਨ ਤੋਂ ਵਿਰਵੇ ਕਰਨ ਦੀ ਇਹ ਪ੍ਰਤੱਖ ਪ੍ਰਕਿਰਿਆ ਹੀ ਇੱਕੋ ਇੱਕ ਰਾਹ ਹੈ।

ਦੂਜਾ, ਜੋਤਾਂ ਦੇ ਰਕਬੇ ਨੂੰ ਵਿਸਤਾਰਨ ਰਾਹੀ ਸੰਗ੍ਰਹਿ ਕਰਨ 'ਚ ਆਉਂਦੀਆਂ ਮੁਸ਼ਕਲਾਂ ਦੇ ਕਾਰਨ, ਖੇਤੀਬਾੜੀ ਅੰਦਰ ਸੰਗ੍ਰਹਿ ਦਾ ਇੱਕੋ ਇੱਕ ਬਾਕੀ ਬਚਦਾ ਰੂਪ—ਭਾਵ ਉਨੇ ਹੀ ਰਕਬੇ ਤੇ ਜਿਆਦਾ ਪੂੰਜੀ ਲਾ ਕੇ ਖੇਤੀ ਕਰਨਾ —ਇੱਕ ਖਾਸ ਮਹੱਤਤਾ ਅਖਤਿਆਰ ਕਰ ਲੈਂਦਾ ਹੈ। ਰਕਬੇ ਦੀ ਇੱਕ ਇਕਾਈ ਚੋਂ ਜਿਆਦਾ ਉਪਜ ਅਤੇ ਜਿਆਦਾ ਵਾਫ਼ਰ ਕਦਰ, ਹੋਰ ਜਿਆਦਾ ਸਥਿਰ ਅਤੇ ਅਸਥਿਰ ਪੂੰਜੀ ਲਾ ਕੇ ਪੈਦਾ ਕੀਤੀ ਜਾਂਦੀ ਹੈ ਜਾਂ ਫਿਰ ਲੈਨਿਨ ਦੇ ਸ਼ਬਦਾਂ 'ਚ 'ਪੂੰਜੀ ਦੀ ਸੰਘਣਤਾ' ਦੀ ਪ੍ਰਕਿਰਿਆ ਰਾਹੀਂ। ਪੂਰਵ-ਪੂੰਜੀਵਾਦੀ ਨਿਰਪੇਖ ਜਮੀਨੀ ਲਗਾਨ, ਇੱਥੇ ਇੱਕ ਵਾਰ ਫਿਰ ਰੋਕ ਬਣ ਜਾਂਦਾ ਹੈ-ਜਿਵੇਂ ਕਿ ਅਸੀਂ ਦੇਖ ਚੁੱਕੇ ਹਾਂ ਕਿ ਖੇਤੀ ਵਿੱਚ ਪੂੰਜੀ ਨਿਵੇਸ਼ ਹੋਵੇਗਾ ਹੀ ਨਹੀਂ ਜੇ ਇਹ ਅਰਥਚਾਰੇ ਦੇ ਹੋਰ ਖੇਤਰਾਂ 'ਚ ਉਪਲਭਦ ਔਸਤ ਮੁਨਾਫਾ ਹੀ ਦੇਵੇ। ਪੂੰਜੀਵਾਦੀ ਨਿਵੇਸ਼ ਪੈਦਾਵਾਰ ਦੇ ਕਾਫੀ ਸੁਧਰੇ ਹੋਏ ਢੰਗਾਂ ਨੂੰ ਦਰਸਾਉਣਾ ਚਾਹੀਦਾ ਹੈ ਤਾਂ ਕਿ ਔਸਤ ਤੋਂ ਵਾਫ਼ਰ (ਜਾਂ ਘੱਟੋ-ਘੱਟ ਪ੍ਰਚੱਲਤ ਲਗਾਨ ਦੇ ਬਰਾਬਰ) ਮੁਨਾਫਾ ਹਾਸਲ ਕੀਤਾ ਜਾ ਸਕੇ। ਇਤਿਹਾਸਕ ਤੌਰ 'ਤੇ ਇਹ ਸੂਰਤ ਪੂੰਜੀਵਾਦੀ ਮੁਲਕਾਂ ਅੰਦਰ ਪੂਰੀ ਕੀਤੀ ਗਈ -ਇੱਕ ਤਾਂ ਹੋਰ ਜਿਆਦਾ ਉੱਨਤ ਪੈਦਾਵਾਰੀ ਤਕਨੀਕ ਵਰਤਣ ਰਾਹੀਂ ਅਤੇ ਦੂਸਰਾ ਪੈਦਾਵਾਰ ਨੂੰ ਹੋਰ ਜਿਆਦਾ ਤਰਕਸੰਗਤ ਬਨਾਉਣ ਅਤੇ ਮੁੜ-ਜਥੇਬੰਦ ਕਰਨ ਰਾਹੀਂ, ਪੂੰਜੀਵਾਦੀ ਨਿਵੇਸ਼ ਨੇ ਇੱਕ ਇਕਾਈ ਰਕਬੇ ਦੇ ਛੋਟੇ ਉਤਪਾਦਕਾਂ ਵੱਲੋਂ ਆਰਥਿਕ ਤੰਗੀ ਦੇ ਚਲਦਿਆਂ ਪੈਦਾ ਕੀਤੀ ਉੱਚੀ ਤੋਂ ਉੱਚੀ ਉਪਜ ਨਾਲ਼ੋਂ ਕਿਤੇ ਵੱਧ ਉਪਜ ਅਤੇ ਵਾਫ਼ਰ ਕਦਰ ਪੈਦਾ ਕੀਤੀ। ਅਸਲ 'ਚ ਤਾਂ ਇਹ ਪੂੰਜੀਵਾਦੀ ਸੰਗ੍ਰਹਿ ਦਾ ਹੀ ਇੱਕ ਅਹਿਮ ਰੂਪ ਹੋ ਨਿੱਬੜਦਾ ਹੈ ਅਤੇ ਇਹ ਇੱਕ ਤਰਾਂ ਨਾਲ਼ ਪੂੰਜੀਵਾਦੀ ਸੰਕੇਂਦਰਣ ਹੀ ਹੈ।

ਉਪਰੋਕਤ ਤੋਂ ਇਹ ਸਿੱਟਾ ਨਿੱਕਲ਼ਦਾ ਹੈ ਕਿ ਖੇਤੀ ਅੰਦਰ ਪੂੰਜੀਵਾਦੀ ਸੰਕੇਂਦਰਣ ਦੇ ਕਿਸੇ ਵੀ ਅਧਿਐਨ ਨੂੰ ਲਾਜ਼ਮੀ ਹੀ ਸਾਰੇ ਦੇ ਸਾਰੇ ਸੰਭਵ ਆਰਥਿਕ ਸੂਚਕਾਂ ਉੱਤੇ ਨਜ਼ਰ ਮਾਰਨੀ ਚਾਹੀਦੀ ਹੈ ਨਾ ਕਿ ਜੋਤਾਂ ਦੇ ਰਕਬੇ ਸੰਕੇਦਰਣ ਨੂੰ ਸਮੁੱਚ ਨਾਲ਼ੋਂ ਨਿਖੇੜ ਕੇ ਦੇਖਣਾ। ਜੇ ਪੂੰਜੀਵਾਦੀ ਪੈਦਾਵਾਰ ਵਿੱਚ ਵਾਧੇ ਦੀ ਇੱਕ ਸ਼ਕਤੀਸ਼ਾਲੀ ਪ੍ਰਕਿਰਿਆ ਮੌਜੂਦ ਹੋਵੇ, ਸਾਨੂੰ ਨਿਸ਼ਚਿਤ ਤੌਰ 'ਤੇ

ਹੀ ਇਸਨੂੰ ਵਾਹੀ ਅਧੀਨ ਰਕਬੇ ਦੇ ਹੋਰ ਜਿਆਦਾ ਸੰਕੇਂਦਰਿਤ ਹੋਣ 'ਚ ਪ੍ਰਤੀਬਿੰਬਤ ਹੋਇਆ ਦੇਖਣਾ ਦੀ ਆਸ ਕਰਨੀ ਚਾਹੀਦੀ ਹੈ। ਪਰ ਜੋਤ ਦੇ ਰਕਬੇ ਨੂੰ ਵਿਸਤਾਰਨ 'ਚ ਆਉਂਦੀਆਂ ਉਨਾਂ ਦਿੱਕਤਾਂ ਜਿਨਾਂ ਬਾਰੇ ਅਸੀਂ ਪਹਿਲਾਂ ਗੱਲ ਕਰ ਚੁੱਕੇ ਹਾਂ-ਦੇ ਕਾਰਨ, ਇਸ ਰੁਝਾਨ ਦੇ ਬਹੁਤ ਲੰਮੇ ਅਰਸੇ 'ਚ ਨਸ਼ਟ ਹੋਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਛੋਟੇ ਜਾਂ ਦਰਮਿਆਨੇ ਅਰਸੇ 'ਚ ਇਸਦਾ ਇਜ਼ਹਾਰ ਹੋਣ ਦੀ ਸੰਭਾਵਨਾ ਘੱਟ ਹੀ ਹੁੰਦੀ ਹੈ। ਦੂਜੇ ਪਾਸੇ, ਕਿਸੇ ਇੱਕ ਨਿਸ਼ਚਿਤ ਰਕਬੇ ਤੇ ਪੈਦਾਵਾਰ ਨੂੰ ਹੋਰ ਤੀਬਰ ਕਰਨ ਰਾਹੀਂ ਪੂੰਜੀਵਾਦੀ ਸੰਗ੍ਰਹਿ ਦੇ ਇਸ ਸੌਖੇਰੇ ਰਾਹ ਦਾ ਮਤਲਬ ਹੋਵੇਗਾ ਗੈਰ ਭੂਮੀ ਪਰਿਸੰਪਤੀਆਂ (Assets) (ਪਸ਼ੂ, ਪੈਦਾਵਾਰੀ ਔਜ਼ਾਰ) ਦੇ ਸੰਕੇਂਦਰਣ ਵਿੱਚ ਵਾਧਾ, ਕੁੱਲ ਪੈਦਾਵਾਰ ਵਿੱਚ ਵਾਧਾ ਅਤੇ ਵਾਹੀ ਅਧੀਨ ਰਕਬੇ ਦੇ ਅਬਦਲ ਸੰਕੇਂਦਰਣ (ਸ਼ਾਇਦ ਘਟਦੇ ਸੰਕੇਂਦਰਣ) ਦੇ ਅਧਾਰ 'ਤੇ ਵੀ, ਘੱਟ ਗਿਣਤੀ ਜੋਤਾਂ 'ਚ ਰੁਜ਼ਗਾਰ ਦਾ ਵਧਣਾ। ਸੰਖੇਪ 'ਚ ਭਾਵੇਂ ਕਿ ਰਕਬੇ ਦਾ ਵਧਣਾ ਸੰਕੇਂਦਰਣ, ਪੂੰਜੀਵਾਦੀ ਸੰਕੇਂਦਰਣ ਦੇ ਰੁਝਾਨ ਦੀ ਹੋਂਦ ਦਾ ਉਚਿਤ ਸੂਚਕ ਹੈ( ਬਸ਼ਰਤੇ ਕਿ ਇਹ ਪੂੰਜੀਵਾਦੀ ਵਿਕਾਸ ਦੇ ਨਤੀਜੇ ਵਜੋਂ ਹੋਂਦ 'ਚ ਆਇਆ ਹੋਵੇ), ਪਰ ਇਹ ਕਿਸੇ ਵੀ ਤਰਾਂ ਕੋਈ ਜ਼ਰੂਰੀ ਸੂਚਕ ਨਹੀਂ। ਭਾਰਤੀ ਖੇਤੀ ਅੰਦਰ ਸੰਕੇਂਦਰਣ ਦੇ ਸਿਧਾਂਤ ਦੇ ਲਾਗੂ ਨਾ ਹੋਣ ਸਬੰਧੀ ਦਿੱਤੀਆਂ ਜਾਂਦੀਆਂ ਅਜੋਕੀਆਂ ਦਲੀਲਾਂ ਇਸ ਤੱਥ ਦੀ ਅਣਦੇਖੀ ਕਰਨ ਕਰਕੇ ਨਿਹਫਲ ਹੋ ਜਾਂਦੀਆਂ ਹਨ ਕਿਉਕਿ ਉਹ ਇਸ ਗਲਤ ਵਿਚਾਰ 'ਤੇ ਅਧਾਰਿਤ ਹਨ ਕਿ ਰਕਬੇ ਦਾ ਸੰਕੇਂਦਰਣ ਹੋਣਾ ਪੂੰਜੀਵਾਦੀ ਸੰਕੇਂਦਰਣਦੀ ਇੱਕ ਲਾਜ਼ਮੀ ਸ਼ਰਤ ਹੈ। ਤਾਂ ਵੀ ਸਾਡੀ ਸਾਰੀ ਜਾਣਕਾਰੀ ਅਤੇ ਤੱਥ ਇਸ ਗੱਲ ਵੱਲ ਇਸ਼ਾਰਾ ਕਰਦੇ ਹਨ ਕਿ ਅਜੋਕੇ ਭਾਰਤ ਦੀ ਖੇਤੀ ਅੰਦਰ ਜਿਸ ਕਿਸਮ ਦਾ ਪੂੰਜੀਵਾਦੀ ਸੰਗ੍ਰਹਿ ਹੋ ਰਿਹਾ ਹੈ ਉਹ ਸਪੱਸ਼ਟ ਤੌਰ 'ਤੇ ਪੂੰਜੀ ਦੀ ਤੀਬਰਤਾ ਦੇ ਰੂਪ 'ਚ ਹੀ ਹੈ – ਸਥਿਰ ਪੂੰਜੀ (ਖਾਦ, ਸਿੰਚਾਈ, ਜਿਆਦਾ ਝਾੜ ਲੈਣ ਵਾਲ਼ੇ ਬੀਜ਼ਾਂ ਦੇ ਰੂਪ 'ਚ) ਅਤੇ ਅਸਥਿਰ ਪੂੰਜੀ (ਕਿਰਤ) ਦੇ ਇੱਕ ਇਕਾਈ ਰਕਬੇ 'ਚ ਜਿਆਦਾ ਤੋਂ ਜਿਆਦਾ ਨਿਵੇਸ਼ ਹੋਣ ਦੇ ਜ਼ਰੀਏ। ਫਿਰ ਇਸ ਦਾ ਮਤਲਬ ਇਹ ਹੋਇਆ ਕਿ ਵਧਦੇ ਆਰਥਿਕ ਸੰਕੇਂਦਰਣ ਦਾ ਅਬਦਲ ਰਕਬਾ ਸੰਕੇਂਦਰਣ ਨਾਲ਼ ਕੋਈ ਟਕਰਾਅ ਨਹੀਂ।

**ਨਿਚੋੜ ਅਤੇ ਨਤੀਜਾ ਟਿੱਪਣੀਆਂ—**

ਚਾਏਆਨੋਵ ਦੇ ਕਿਸਾਨੀ ਅਰਥਚਾਰੇ ਦੇ ਸਿਧਾਂਤ ਨੂੰ ਸ਼ੁਰੂਆਤੀ ਨੁਕਤੇ ਵਜੋਂ ਲੈਂਦਿਆਂ ਸਾਨੂੰ ਪਤਾ ਲਗਦਾ ਹੈ ਕਿ ਨਵ-ਲੋਕਵਾਦੀ ਸਿਧਾਂਤ ਆਪਣੇ ਬੁਨਿਆਦੀ ਵਿਸ਼ਲੇਸ਼ਣਾਤਮਿਕ ਅਮੂਰਤਨ (Basic analytical Abstraction ) —'ਪਰਿਵਾਰ ਕਿਰਤ 'ਤੇ ਨਿਰਭਰ ਜੋਤਾਂ'—ਦੇ ਮਾਮਲੇ 'ਚ ਅਤੇ ਫਿਰ ਇਸ ਨਤੀਜੇ ਵਜੋਂ ਖੇਤੀ ਢਾਂਚੇ ਨੂੰ ਆਰਥਿਕ ਤੌਰ 'ਤੇ ਮਿਲਦੀਆਂ-ਜੁਲਦੀਆਂ ਜੋਤਾਂ ਦੇ ਇੱਕ ਸੰਗ੍ਰਹਿ ਵਜੋਂ ਦੇਖਣ ਦੇ ਮਾਮਲੇ 'ਚ, ਮਾਰਕਸਵਾਦੀ ਸਿਧਾਂਤ ਦੇ ਉਲਟ ਆ ਖੜਦਾ ਹੈ। ਇਨਾਂ ਅਮੂਰਤਨਾਂ ਦੇ ਅਪਨਾਉਣ ਕਰਕੇ ਹੀ ਨਵ-ਲੋਕਵਾਦੀਆਂ ਦੀ ਸਾਰੀ ਕਹਾਣੀ ਵਿਗੜਦੀ ਹੈ ਜੋ ਇਸ ਮਾਰਕਸਵਾਦੀ ਵਿਚਾਰ ਦੇ ਬਿਲਕੁਲ ਉਲ਼ਟ ਹੈ ਕਿ ਜਗੀਰਦਾਰੀ ਤੋਂ ਬਾਹਰ, ਕਿਸਾਨ, ਕਿਸਾਨੀ ਦੀ ਨੁਮਾਇੰਦਾ ਤਸਵੀਰ ਨਹੀਂ ਹੁੰਦਾ ਕਿਉਂਕਿ ਹੁਣ ਕਿਸਾਨੀ ਦੇ ਵੱਧ ਘੱਟ ਰੂਪ 'ਚ ਵੱਖੋ-ਵੱਖਰੀਆਂ ਆਰਥਿਕ ਜਮਾਤਾਂ 'ਚ ਵਿਭੇਦੀਕਰਨ ਦੀ ਪ੍ਰਕਿਰਿਆ ਸ਼ੁਰੂ ਹੋ ਜਾਂਦੀ ਹੈ। ਅਸੀਂ ਦੇਖ ਚੁੱਕੇ ਹਾਂ ਕਿ ਚਾਏਆਨੋਵ ਵੱਲੋਂ ਪੇਸ਼ 'ਅਬਾਦੀ ਦੇ ਵਿਭੇਦੀਕਰਨ' ਦਾ ਸਿਧਾਂਤ ਇਹ ਕਹਿਕੇ ਕਾਸ਼ਤਕਾਰਾਂ ਦਰਮਿਆਨ ਸ੍ਰੋਤ-ਸਾਧਨਾਂ ਦੀ ਗੈਰਬਰਾਬਰੀ ਤੋਂ ਹੀ ਪੱਲਾਝਾੜ ਲੈਂਦਾ ਹੈ ਕਿ ਜੋਤ ਦਾ ਅਕਾਰ ਆਪਣੇ ਆਪ ਪਰਿਵਾਰ ਦੇ ਅਕਾਰ ਦੇ ਅਨੁਸਾਰੀ ਬਣ ਜਾਂਦਾ ਹੈ ਅਤੇ ਇਹ ਇਸ ਤਰਾਂ ਜਮਾਤੀ ਵਿਭੇਦੀਕਰਨ ਦੇ ਅਧਾਰ ਤੋਂ ਹੀ ਮੁਨਕਰ ਹੋ ਜਾਂਦਾ ਹੈ ਜੋ ਪੈਦਾਵਾਰ ਦੇ ਸਾਧਨਾਂ ਦੀ ਗੈਰ ਬਰਾਬਰ ਵੰਡ ਕਾਰਨ ਲੁਟੇਰੇ ਪੈਦਾਵਾਰੀ ਸਬੰਧਾਂ ਨੂੰ ਜਨਮ ਦਿੰਦਾ ਹੈ। ਇਹ ਵੀ ਸਪੱਸ਼ਟ ਹੈ ਕਿ ਚਾਏਆਨੋਵ ਦਾ 'ਅਬਾਦੀ ਦਾ ਵਿਭੇਦੀਕਰਨ' ਦਾ ਸਿਧਾਂਤ ਲਾਜ਼ਮੀ ਹੀ ਖੜੋਤ ਮਾਰਿਆ ਹੈ ਕਿਉਂਕਿ ਇਹ ਕਿਸੇ ਢਾਂਚੇ ਦੇ ਅੰਦਰੋ-ਅੰਦਰ ਚੱਕਰਦਾਰ ਗੇੜ ਦਾ ਸਿਧਾਂਤੈ ਹੈ ਅਤੇ ਇਹ ਇਸ ਗੱਲ ਦੀ ਵਿਆਖਿਆ ਨਹੀਂ ਦਿੰਦਾ ਕਿ ਜੇ ਢਾਂਚਾ ਬਦਲ ਵੀ ਰਿਹਾ ਹੈ ਤਾਂ ਕਿਵੇਂ ? ਅਸੀਂ ਦੇਖ ਚੁੱਕੇ ਹਾਂ ਕਿ ਚਾਏਆਨੋਵ ਵੱਲੋਂ ਆਪਣੇ ਸਿਧਾਂਤ ਦੇ ਸਹੀ ਹੋਣ ਦੇ ਸਬੂਤ ਵਜੋਂ ਪੇਸ਼ ਕੀਤੀ ਅਨੁਭਵ ਸਿੱਧ ਹਮਾਇਤ (ਅਤੇ ਇਸ ਤੋਂ ਪਹਿਲਾਂ ਹੋਰ ਲੋਕਵਾਦੀ ਲੇਖਕਾਂ ਵੱਲੋਂ ਵੀ) ਦੀ ਅਕਾਦਮਿਕ ਪ੍ਰਮਾਣਿਕਤਾ ਹੀ ਸ਼ੱਕੀ ਹੈ ਕਿਉਂਕਿ ਸਭ ਤੋਂ ਪਹਿਲਾਂ ਤਾਂ ਸਿਰਫ ਕਮਿਊਨ ਦੇ ਮੁੜ ਵੰਡ ਹੋਏ ਰਕਬੇ (ਅਲਾਟ ਹੋਏ ਰਕਬੇ) ਨੂੰ ਹੀ ਧਿਆਨ 'ਚ ਰੱਖਦਾ ਹੈ ਅਤੇ ਵਾਹੀ ਅਧੀਨ ਬਾਕੀ ਬਚਦੇ ਰਕਬੇ ਨੂੰ ਅੱਖੋਂ ਪਰੋਖੇ ਕਰਦਾ ਹੈ, ਦੂਜਾ ਇਹ ਅਲਾਟ ਹੋਏ ਰਕਬਿਆਂ ਦੀ ਲੱਗਭਗ ਬਰਾਬਰ ਵੰਡ ਵਾਲ਼ੇ ਸੰਸਥਾਈ ਬਰਕਰਾਰਤਾ ਦੇ ਖਾਸੇ ਨੂੰ ਵੀ ਅੱਖੋਂ ਪਰੋਖੇ ਕਰਦਾ ਹੈ—ਕਿਉਂਕਿ ਇਸ ਨਾਲ਼ 'ਅਬਾਦੀ ਦੇ ਵਿਭੇਦੀਕਰਨ' ਦੀ ਅਜ਼ਾਦ ਕਾਰਜ ਪ੍ਰਣਾਲ਼ੀ ਦੀ ਧਾਰਨਾ ਵੀ ਬੇਅਸਰ ਹੋ ਜਾਂਦੀ ਹੈ।

ਅਸੀਂ ਇਹ ਦਲੀਲ ਦੇਣ ਤੱਕ ਚਲੇ ਗਏ ਹਾਂ ਕਿ ਪੂੰਜੀਵਾਦੀ ਜੋਤਾਂ ਦਾ ਪਰਿਵਾਰਕ ਕਿਰਤ ਅਧਾਰਿਤ ਜੋਤਾਂ ਨਾਲ਼ ਮੁਕਾਬਲਾ ਕਰਦੇ ਹੋਏ—ਪੂੰਜੀਵਾਦੀ ਜੋਤਾਂ ਨੂੰ ਘਾਟੇਵੰਦਾ ਸੌਦਾ ਮੰਨਦੇ ਹੋਏ ਨਵ ਲੋਕਵਾਦੀ ਸਿਧਾਂਤ ਬੁਨਿਆਦੀ ਤੌਰ 'ਤੇ ਇੱਕ ਤਾਰਕਿਕ ਗਲਤੀ ਕਰਦਾ ਹੈ-ਇਹ ਇੱਕੋ ਜਿਹੇ ਪੈਦਾਵਾਰੀ ਕਾਰਜਾਂ ਵਾਲ਼ੀਆਂ ਦੋ ਕਿਸਮ ਦੀਆਂ ਜੋਤਾਂ ਦੀ ਸਹਿ ਹੋਂਦ ਨੂੰ ਚਿਤਵਦਾ ਹੈ ਜੋ ਕਿ ਅਸੰਭਵ ਹੈ। ਇਹ ਅਸੰਭਵ ਤਾਂ ਹੈ ਕਿਉਂਕਿ ਇਹ ਨਹੀਂ ਹੋ ਸਕਦਾ ਕਿ ਇੱਕੋ ਜਿੰਨੇ ਖਰਚੇ ਨਾਲ਼ ਪੈਦਾ ਹੋਈ ਇੱਕੋ ਜਿੰਨੀ ਉਪਜ ਇੱਕ ਮਾਮਲੇ 'ਚ ਮੁਨਾਫ਼ਾ ਬਖਸ਼ (ਪੂੰਜੀਵਾਦੀ ਜੋਤਾਂ 'ਚ) ਹੋਵੇ ਪਰ ਦੂਜੇ ਮਾਮਲੇ 'ਚ (ਪਰਿਵਾਰਕ ਕਿਰਤ ਅਧਾਰਤ ਜੋਤਾਂ 'ਚ) ਘਾਟੇਵੰਦੀ। ਇਸ ਵਿਚਾਰਧਾਰਕ ਸਕੂਲ ਦੀਆਂ ਮੁੱਖ ਸਿਧਾਂਤਕ ਪ੍ਰਸਥਾਨਵਾਂ ਜਿਵੇਂ ਮੰਡੀ ਦੀਆਂ ਗੈਰਸਾਜਗਾਰ ਹਾਲਤਾਂ ਦੇ ਕਾਰਨ ਪੂੰਜੀਵਾਦੀ ਜੋਤਾਂ ਦੇ ਮੁਕਾਬਲੇ ਪਰਿਵਾਰਕ ਕਿਰਤ ਅਧਾਰਤ ਜੋਤਾਂ ਦਾ ਜਿਆਦਾ ਹੰਢਣਸਾਰ ਹੋਣਾ, ਪ੍ਰਤੀ ਏਕੜ ਝਾੜ ਦੇ ਹਿਸਾਬ ਨਾਲ਼ ਪਰਿਵਾਰਕ ਜੋਤਾਂ ਦਾ ਜਿਆਦਾ ਕਾਰਗਾਰ ਹੋਣਾ, ਵੱਡੇ ਪੈਮਾਨੇ ਦੀ ਪੈਦਾਵਾਰ ਦੇ ਮੁਕਾਬਲੇ ਛੋਟੇ ਪੈਮਾਨੇ ਦੀ ਪੈਦਾਵਾਰ ਦਾ ਕਿਸੇ ਪੱਖੋਂ ਵੀ ਘੱਟ ਕਾਰਗਾਰ ਨਾ ਹੋਣ ਕਰਕੇ ਖੇਤੀ ਅੰਦਰ ਪੂੰਜੀਵਾਦੀ ਸੰਕੇਂਦਰਣ ਦੇ ਸਿਧਾਂਤ ਦਾ ਨਾ ਲਾਗੂ ਹੋਣਾ—ਸਿੱਧੇ ਤੌਰ 'ਤੇ ਇਸ ਧਾਰਨਾ 'ਚੋਂ ਉਪਜਦੀਆਂ ਹਨ ਕਿ ਪੂੰਜੀਵਾਦੀ ਜੋਤਾਂ ਅਤੇ ਪਰਿਵਾਰਕ ਜੋਤਾਂ ਅੰਦਰ ਪੈਦਾਵਾਰ ਦੀਆਂ ਹਾਲਤਾਂ ਇੱਕੋ ਜਿਹੀਆਂ ਹੁੰਦੀਆਂ ਹਨ। ਪਰ ਇਹ ਧਾਰਨਾ ਬਨਾਉਣ ਲਈ ਇਹ ਮੰਨ ਕੇ ਚੱਲਣਾ ਵੀ ਜ਼ਰੂਰੀ ਹੋ ਜਾਂਦਾ ਹੈ ਕਿ ਪਰਿਵਾਰਕ ਜੋਤਾਂ ਅਤੇ ਪੂੰਜੀਵਾਦੀ ਜੋਤਾਂ ਭਾੜੇ ਦੀ ਕਿਰਤ ਅਤੇ ਜਮੀਨੀ ਠੇਕੇ ਦੀਆਂ ਮੁਕਾਬਲਾਕਾਰੀ ਮੰਡੀਆਂ ਰਾਹੀਂ ਅੱਡੋ ਪਾਟੀ ਹੋ ਜਾਂਦੀਆਂ ਹਨ। ਪਰਿਵਾਰਕ ਜੋਤਾਂ ਅਤੇ ਪੂੰਜੀਵਾਦੀ ਜੋਤਾਂ ਵਿਚਕਾਰ ਤਸੱਵਰ ਕੀਤੇ ਕਿਸੇ ਵੀ ਸਬੰਧ ਦੀ ਅਣਹੋਂਦ ਦੇ ਕਾਰਨ, ਨਵ ਲੋਕਵਾਦੀ ਸਿਧਾਂਤ ਏਨਾਂ ਬੇਹੂਦਾ ਸਵਾਲਾਂ ਨੂੰ ਅੱਖੋਂ ਪਰੋਖੇ ਕਰ ਸਕਦਾ ਹੈ ਕਿ ਖੇਤ ਮਜ਼ਦੂਰਾਂ ਲਈ ਇੱਕ ਬੱਝਵੀਂ ਦਿਹਾੜੀ ਪਰਿਵਾਰਕ ਜੋਤਾਂ ਦੇ ਕਾਮਿਆਂ ਦੀ ਬਹੁ-ਪੱਧਰੀ

ਆਮਦਨ ਨਾਲ਼ ਕਿਵੇਂ ਸਮਰੂਪ ਹੈ, ਪੈਦਾਵਾਰ ਦੀ ਤਕਨੀਕ ਦੀਆਂ ਇੱਕੋ ਜਿਹੀਆਂ ਹਾਲਤਾਂ ਦੇ ਹੁੰਦੇ-ਸੁੰਦੇ ਇਹ ਕਿਵੇਂ ਹੋ ਸਕਦਾ ਹੈ ਕਿ ਲਗਾਨ ਇੱਕੋ ਆਮਦਨ ਦੇਣ ਵਾਲ਼ੀ ਪਰਿਵਾਰਕ ਜੋਤ ਦੇ ਨਾਲ਼ੋ ਨਾਲ਼, ਲਗਾਨ + ਮੁਨਾਫਾ ਦਿੰਦੀ ਪੂੰਜੀਵਾਦੀ ਜੋਤ ਵੀ ਹੋਵੇ।

ਇਸਦੇ ਬਦਲੇ ਅਸੀਂ ਫਿਰ ਆਪਣੀ ਸਮਝ ਦੀ ਮੋੜਵੀਂ ਦਲੀਲ ਦਿੱਤੀ ਕਿ ਇਤਿਹਾਸ ਵਿੱਚ ਪੂੰਜੀਵਾਦੀ ਜੋਤਾਂ ਹਮੇਸ਼ਾਂ ਹੀ ਛੋਟੇ ਪੈਮਾਨੇ ਦੀ ਪੈਦਾਵਾਰ ਦੇ ਸਮਾਜਿਕ ਆਲ਼ੇ-ਦੁਆਲੇ 'ਚੋਂ ਉਗਮੀਆਂ ਹਨ ਅਤੇ ਉਹ ਵੀ ਤਦ ਜਦੋਂ ਜਿਣਸ ਪੈਦਾਵਾਰ ਆਪਣੇ ਵਿਕਾਸ ਦੇ ਇੱਕ ਨਿਸ਼ਚਿਤ ਪੱਧਰ 'ਤੇ ਪਹੁੰਚੀ, ਇਹ ਦੋਵੇਂ ਤਰਾਂ ਦੀਆਂ ਜੋਤਾਂ ਆਪਸ 'ਚ ਸਿੱਧੇ ਤੌਰ 'ਤੇ ਭਾੜੇ ਦੀ ਕਿਰਤ ਦੇ ਸਬੰਧਾਂ ਰਾਹੀਂ ਅਤੇ ਅਸਿੱਧੇ ਤੌਰ 'ਤੇ ਪਟੇਦਾਰੀ ਦੀ ਮੰਡੀ -ਜਮੀਨੀ ਠੇਕੇ ਦੀ ਮੰਡੀ ਰਾਹੀਂ ਜੁੜੀਆਂ ਹੁੰਦੀਆਂ ਹਨ। ਅਸੀਂ ਇਹ ਦਿਖਾਉਣ ਤੱਕ ਚਲੇ ਗਏ ਹਾਂ ਕਿ ਇਤਿਹਾਸਕ ਤੌਰ 'ਤੇ ਪ੍ਰਮਾਣਿਤ ਇਸ ਕਥਨ ਦੇ ਕਾਰਨ ਪੂੰਜੀਵਾਦੀ ਪੈਦਾਵਾਰ ਲਈ ਛੋਟੇ ਪੈਮਾਨੇ ਦੀ ਪੈਦਾਵਾਰ ਨਾਲ਼ ਉਨਾ ਚਿਰ ਸਹਿ-ਹੋਂਦ ਬਣਾਕੇ ਚੱਲਣਾ ਅਸੰਭਵ ਹੈ ਜਿੰਨਾ ਚਿਰ ਪੂੰਜੀਵਾਦੀ ਲਗਾਨ ਦਾ ਪੱਧਰ (ਔਸਤ ਮੁਨਾਫੇ ਤੋਂ ਉਪਰਲੀ ਵਾਫ਼ਰ ਕਦਰ) ਪੂਰਵ-ਪੂੰਜੀਵਾਦੀ ਲਗਾਨ (ਲਾਗਤ ਮੁੱਲ ਕੱਢਣ ਤੋਂ ਬਾਅਦ ਉਪਜ ਦੀ ਵਾਫ਼ਰ ਕਦਰ, ਛੋਟੇ ਉਤਪਾਦਕ ਲਈ ਪਰਿਵਾਰ ਦੇ ਗੁਜਾਰੇ ਲਈ ਲੋੜੀਂਦੀ ਆਮਦਨ ਸਮੇਤ) ਦੇ ਘੱਟੋ ਘੱਟ ਬਰਾਬਰ ਨਹੀਂ ਪਹੁੰਚ ਜਾਂਦਾ। ਇਹ ਧਾਰਨਾ ਅਗਾਂਹ ਇਹ ਮੰਨ ਕੇ ਤੁਰਦੀ ਹੈ ਕਿ ਪੂੰਜੀਵਾਦੀ ਨਿਵੇਸ਼ ਪੈਦਾਵਾਰ ਦੀ ਜਿਆਦਾ ਉੱਨਤ ਤਕਨੀਕ ਲਿਆਉਂਦਾ ਹੈ ਖੇਤੀ ਨੂੰ ਹੋਰ ਜਿਆਦਾ ਵਧੀਆ ਤਰੀਕੇ ਨਾਲ਼ ਮੁੜ-ਜਥੇਬੰਦ ਕਰਦਾ ਹੈ, ਘੱਟੋ ਘੱਟ ਏਨਾਂ ਕੁ ਕਿ ਪ੍ਰਤੀ ਇਕਾਈ ਰਕਬੇ 'ਚੋਂ ਵਾਫ਼ਰ ਕਦਰ ਏਨੀ ਕੁ ਜ਼ਰੂਰੀ ਵਧਾਈ ਜਾਵੇ ਜਿਸ ਚੋਂ ਨਾ ਸਿਰਫ ਲਗਾਨ-ਜੋ ਕਿ ਛੋਟੇ ਉਤਪਾਦਕ ਦੀ ਸਮੁੱਚੀ ਵਾਫ਼ਰ ਕਦਰ ਹੈ-ਦਾ ਭੁਗਤਾਨ ਹੋ ਸਕੇ ਸਗੋਂ ਵਧਵੇਂ ਰੂਪ 'ਚ ਮੁਨਾਫ਼ਾ ਵੀ ਹਾਸਲ ਹੋਵੇ ਜੋ ਕਿ ਪੂੰਜੀਵਾਦੀ ਪੈਦਾਵਾਰ ਦਾ ਕੇਂਦਰੀ ਤਰਕ ਹੈ।

ਇਸ ਤਰਾਂ ਅਸੀਂ ਇਹ ਦਲੀਲ ਦੇ ਚੁੱਕੇ ਹਾਂ ਕਿ ਪੂੰਜੀਵਾਦੀ ਪੈਦਾਵਾਰ ਦੇ ਖਾਸੇ ਵਜੋਂ ਤਕਨੀਕ ਦਾ ਹੋਰ ਉਚੇਰਾ ਪੈਦਾਵਾਰੀ ਪੱਧਰ ਨਾ ਸਿਰਫ਼ ਇੱਕ ਦੇਖਿਆ ਪਰਖਿਆ ਅਨੁਭਵ ਸਿੱਧ ਤੱਥ ਹੈ ਸਗੋਂ ਇਹ ਖੇਤੀ ਅੰਦਰ ਪੂੰਜੀਵਾਦੀ ਪੈਦਾਵਾਰ ਦੇ ਅਸਲ ਇਤਿਹਾਸ ਅੰਦਰ ਕਿਰਿਆਸ਼ੀਲ ਉਸ ਆਰਥਿਕ ਤਰਕ ਦਾ ਵੀ ਨਤੀਜਾ ਹੈ ਜਿਸ ਤੋਂ ਬਚਿਆ ਨਹੀਂ ਜਾ ਸਕਦਾ। ਕਿਉਂਕਿ ਜਿਣਸ ਪੈਦਾਵਾਰ ਅਧੀਨ ਪਰਿਵਾਰਕ ਜੋਤਾਂ ਪੂੰਜੀਵਾਦੀ ਜੋਤਾਂ ਨਾਲ਼ ਤਾਂ ਹੀ ਸਹਿ-ਹੋਂਦ ਰੱਖ ਸਕਦੀਆਂ ਹਨ ਜੇ ਉਨਾਂ ਦੇ ਪੈਦਾਵਾਰੀ ਕਾਰਜ ਲਾਜ਼ਮੀ ਹੀ ਵੱਖੋ-ਵੱਖਰੇ ਹੋਣ, ਇਸ ਲਈ ਇਸ ਤੋਂ ਇਹੋ ਸਿੱਟਾ ਨਿੱਕਲ਼ਦਾ ਹੈ ਸਾਰੀਆਂ ਦੀਆਂ ਸਾਰੀਆਂ ਨਵ-ਲੋਕਵਾਦੀ ਪ੍ਰਸਥਾਪਨਾਵਾਂ ਗਲਤ ਹਨ।

ਆਖਰ ਨੂੰ ਅਸੀਂ ਇਹ ਦੇਖ ਹੀ ਚੁੱਕੇ ਹਾਂ ਕਿ ਇਹ ਨਵ-ਲੋਕਵਾਦੀ ਵਿਚਾਰ ਕਿ ਪੂੰਜੀਵਾਦੀ ਸੰਕੇਂਦਰਣ ਦਾ ਸਿਧਾਂਤ ਖੇਤੀ ਅੰਦਰ ਲਾਗੂ ਨਹੀਂ ਹੁੰਦਾ ਅਤੇ ਅਸੀਂ ਇਹ ਵੀ ਦਿਖਾ ਦਿੱਤਾ ਹੈ ਕਿ ਇਹ ਵਿਚਾਰ ਉਨਾਂ ਦੇ ਵਿਚਾਰਧਾਰਕ ਸਕੂਲ ਦੇ ਬੁਨਿਆਦੀ ਸਿਧਾਂਤਕ ਕਥਨ ਚੋਂ ਪੈਦਾ ਹੁੰਦਾ ਹੈ। ਪੂੰਜੀਵਾਦੀ ਪੈਦਾਵਾਰ ਅਤੇ ਤਕਨੀਕ 'ਚ ਤਬਦੀਲੀ ਵਿਚਲੇ ਜ਼ਰੂਰੀ ਸਬੰਧ ਨੂੰ ਅਣਗੌਲ਼ਿਆ ਕਰਨ ਕਰਕੇ, ਨਵ ਲੋਕਵਾਦੀ ਸਿਧਾਂਤ ਇਹ ਸਮਝ ਸਕਣ ਤੋਂ ਅਸਮਰੱਥ ਹੈ ਕਿ ਖੇਤੀ ਖੇਤਰ ਅੰਦਰ ਪੂੰਜੀਵਾਦੀ ਸੰਗ੍ਰਹਿ ਪੂੰਜੀ ਦੇ ਸੰਘਣੇਪਣ ਦੀ ਪ੍ਰਕਿਰਿਆ ਰਾਹੀਂ ਇਕੱਲੇ ਵਧਵੇਂ ਰਕਬੇ 'ਤੇ ਹੀ ਅਸਰ ਅੰਦਾਜ ਨਹੀਂ ਹੁੰਦਾ ਸਗੋਂ ਇਹ ਪਹਿਲਾਂ ਜਿੰਨੇ ਰਕਬੇ 'ਤੇ ਵੀ ਆਪਣਾ ਰੰਗ ਦਿਖਾਉਂਦਾ ਹੈ। ਇਸ ਲਈ ਪੂੰਜੀਵਾਦੀ ਮੁਲਕਾਂ ਅੰਦਰ ਜੋਤਾਂ ਦੇ ਰਕਬੇ 'ਚ ਆਈਆਂ ਜਾਹਰਾ ਤਬਦੀਲੀਆਂ ਦੇ ਅਸਲ ਤੱਤ ਦਾ ਵਿਸ਼ਲੇਸ਼ਣ ਕਰਨ ਤੋਂ ਇਹ ਆਹਰੀ ਹੈ। ਇਹ ਖੇਤੀ ਖੇਤਰ ਅੰਦਰ ਪੂੰਜੀਵਾਦੀ ਸੰਕੇਂਦਰਣ ਦੀਆਂ ਅਸਲ ਸੀਮਤਾਈਆਂ ਨੂੰ ਟਿੱਕਣ ਤੋਂ ਵੀ ਅਸਮਰੱਥ ਹੈ ਜਿੱਥੇ ਨਿੱਜੀ ਸੰਪਤੀ ਵੱਲੋਂ ਨਵੇਂ ਪੂੰਜੀ ਨਿਵੇਸ਼ ਉਪਰ ਹਰ ਹਾਲ ਪ੍ਰਤੀ ਇਕਾਈ ਰਕਬੇ ਦੇ ਹਿਸਾਬ ਨਾਲ਼ ਜਿਆਦਾ ਅਤੇ ਵੱਖਰੀ ਦਿਸਦੀ ਵਾਫ਼ਰ ਕਦਰ ਸਿਰਜਣ ਦੀ, ਥੋਪੀ ਜ਼ਰੂਰੀ ਸ਼ਰਤ ਜੋਤ ਦੇ ਰਕਬੇ (ਅਕਾਰ) ਦੇ ਵਧਣ 'ਚ ਇੱਕ ਅੜਿੱਕਾ ਬਣਦੀ ਹੈ। ਜਿੱਥੇ ਕਿਤੇ ਵੀ ਪ੍ਰਤੀ ਇਕਾਈ ਰਕਬੇ ਦੇ ਹਿਸਾਬ ਇਹ ਵਾਧੂ ਵਾਫ਼ਰ ਕਦਰ ਹਾਸਲ ਕਰ ਲੈਣ ਦੀਆਂ ਸੰਭਾਵਨਾਵਾਂ ਰਹੀਆਂ ਹਨ, ਉੱਥੇ ਹੀ ਪੂੰਜੀ ਨੇ ਪੂਰਵ-ਪੂੰਜੀਵਾਦੀ ਜਮੀਨੀ ਲਗਾਨ ਦੇ ਅੜਿੱਕੇ ਨੂੰ ਸਰ ਕਰ ਲਿਆ ਹੈ। ਪਰ ਤਾਂ ਵੀ, ਪੂੰਜੀਵਾਦੀ ਪੈਦਾਵਾਰ ਦਾ ਲਗਾਤਾਰ ਵਿਕਾਸ ਅਤੇ ਖੇਤੀ ਖੇਤਰ ਅੰਦਰ ਲਗਾਤਾਰ ਤਕਨੀਕ ਦਾ ਬਦਲਣਾ ਖੁਦ ਆਪ ਹੀ ਜਮੀਨ ਦੀ ਨਿੱਜੀ ਮਾਲਕੀ ਦੀ ਹੋਂਦ ਦੇ ਵਿਰੋਧ 'ਚ ਆ ਖੜ੍ਹਾ ਹੁੰਦਾ ਹੈ।

## ਹਵਾਲੇ

1. 'ਪ੍ਰਤੀ ਏਕੜ ਝਾੜ ਦੇ ਅਕਾਰ ਵਿਚਕਾਰ ਉਲਟੇ ਸਬੰਧ' ਨਾਲ਼ ਸਬੰਧਤ ਕਾਫ਼ੀ ਸਾਰਾ ਸਾਹਿਤ ਉਪਲਭਦ ਹੈ ਜੋ ਬਸ ਅੰਕੜਿਆਂ ਦੇ ਪੱਖ ਤੋਂ ਹੀ ਗੱਲ ਕਰਦਾ ਹੈ ਤੇ ਜਾਂ ਬਸ ਝਾੜ ਦੇ ਵਖਰੇਵਿਆਂ ਦੇ ਤਕਨੀਕੀ ਕਾਰਨਾਂ ਦੀ। ਹੁਣ ਤੱਕ ਜੋ ਵਿਸ਼ਲੇਸ਼ਣੀ ਵਿਆਖਿਆ ਪੇਸ਼ ਕੀਤੀ ਗਈ ਹੈ ਉਸਨੂੰ ਸਿਰਫ ਏ.ਕੇ. ਸੇਨ ਵੱਲੋਂ 1966 'ਚ ਮੁੜ ਇੱਕ ਵਾਰ ਫਿਰ ਹੋਰ ਵਿਕਸਿਤ ਕੀਤਾ ਗਿਆ।

2. ਕ੍ਰਿਸ਼ਨਾ ਭਾਰਦਵਾਜ (1974) ਨੇ ਇਹ ਗੱਲ ਲੱਭੀ ਕਿ ਇੱਕੋ ਹੀ ਫਸਲ ਦੇ ਮਾਮਲੇ 'ਚ, ਜਿਆਦਾਤਰ ਕੇਸਾਂ 'ਚ ਇਹ ਉਲਟੇ ਸਬੰਧ ਵਰਤਾਰਾ ਕੁੱਝ ਖਾਸ ਦਿਖਾਈ ਨਹੀਂ ਦਿੰਦਾ, ਅਸਲ 'ਚ ਇਨਾਂ 'ਚ ਕੋਈ ਵਿਧੀਵੱਧ ਸਬੰਧ ਨਹੀਂ। ਪਰ ਜੋਤ ਨੂੰ ਇੱਕ ਜੁਟ ਲੈਂਦਿਆਂ ਬਹੁਤੇ ਕੇਸਾਂ 'ਚ ਬਿਜਾਈ ਅਧੀਨ ਰਕਬੇ ਅਤੇ ਪ੍ਰਤੀ ਏਕੜ ਝਾੜ ਵਿਚਕਾਰ ਉਲਟਾ ਸਬੰਧ ਨਜ਼ਰੀਂ ਆਉਂਦਾ ਲਗਦਾ ਹੈ, ਭਾਵੇਂ ਇਸ ਤਰਾਂ ਕੁੱਝ ਕੇਸਾਂ 'ਚ ਹੀ ਦਿਖਾਈ ਦਿੰਦਾ ਹੈ। ਜਮੀਨ ਦੀ ਵਰਤੋਂ ਦੀ ਉਚੇਰੀ ਤੀਬਰਤਾ ਅਤੇ ਜਿਆਦਾ ਸਿੰਚਾਈ ਅਤੇ ਉੱਚੀ ਕਦਰ ਵਾਲ਼ੀਆਂ ਫਸਲਾਂ ਦੇ ਸਮ-ਅਨੁਪਾਤਕ ਫਸਲੀ ਚੱਕਰ, ਬੇਹੱਦ ਛੋਟੀਆਂ ਜੋਤਾਂ ਚੋਂ ਵੱਧ ਝਾੜ ਨਿਕਲ਼ਣ ਦੇ ਪਿੱਛੇ ਇੱਕ ਕਾਰਨ ਬਣਦਾ ਹੈ।

3. "ਧਨੀ ਕਿਸਾਨ, ਦਰਮਿਆਨਾ ਕਿਸਾਨ, ਛੋਟਾ ਉਤਪਾਦਕ ਅਤੇ ਅਰਧ-ਮਜ਼ਦੂਰ ਆਦਿ ਸ਼ਬਦ ਉਨਾਂ ਅਰਥਾਂ 'ਚ ਹੀ ਵਰਤੇ ਗਏ ਹਨ ਜਿਵੇਂ ਲੈਨਿਨ (1975 A) 'ਚ ਵਰਤਦੇ ਹਨ।

4. ਜੇ ਅਸੀਂ 1961 ਵਿੱਚ ਗਰੀਬੀ ਰੇਖਾ ਮਿਥਣ ਵੇਲ਼ੇ ਪ੍ਰਤੀ ਵਿਅਕਤੀ ਪ੍ਰਤੀ ਮਹੀਨੇ 18 ਰੁਪਏ ਆਮਦਨ ਦੇ ਪੈਮਾਨੇ ਨੂੰ 1956 ਤੋਂ 1961 ਦਰਮਿਆਨ ਵਧੀਆਂ ਕੀਮਤਾਂ ਦੇ ਮੱਦੇ ਨਜ਼ਰ ਅਡਜਸਟ ਕਰਦੇ ਹਾਂ ਤਾਂ ਅਸੀਂ ਦੇਖਦੇ ਹਾਂ ਕਿ 1956 'ਚ ਬੁਨਿਆਦੀ ਖੁਰਾਕ ਦੀ ਖਪਤ ਲਈ ਵੀ ਪ੍ਰਤੀ ਵਿਅਕਤੀ, ਪ੍ਰਤੀ ਸਾਲ 185 ਰੁਪਏ ਦੀ ਆਮਦਨੀ ਚਾਹੀਦੀ ਹੈ।

5. ਕਾਉਟਸਕੀ ਦਾ ਹਵਾਲਾ ਦਿੰਦੇ ਹੋਏ ਲੈਨਿਨ ਕਹਿੰਦੇ ਹਨ, "ਜੇ ਛੋਟੇ ਕਿਸਾਨਾਂ ਦੀ ਖੇਤੀ ਪੈਦਾਵਾਰ ਨੂੰ ਜਿਣਸ ਪੈਦਾਵਾਰ ਦੇ ਘੇਰੇ 'ਚ ਨਹੀਂ ਖਿੱਚਿਆ ਜਾਂਦਾ, ਜੇ ਇਹ ਬਸ ਪਰਿਵਾਰਕ ਅਰਥਚਾਰੇ ਦਾ ਹੀ ਮਹਿਜ ਇੱਕ ਹਿੱਸਾ ਬਣ ਕੇ ਰਹਿ ਜਾਂਦੀ ਹੈ, ਤਾਂ ਇਹ ਪੈਦਾਵਾਰ ਦੇ ਆਧੁਨਿਕ

ਢੰਗਾਂ ਦੇ ਸੰਕੇਂਦਰਣ ਵਾਲ਼ੇ ਰੁਝਾਨ ਤੋਂ ਵੀ ਬਾਹਰ ਰਹਿ ਜਾਂਦੀ ਹੈ। ਉਸਦਾ ਥੋੜ੍ਹਾ ਜਿਹਾ ਅਰਥਚਾਰਾ ਭਾਵੇਂ ਕਿੰਨਾ ਵੀ ਤਰਕ ਵਿਹੂਣਾ ਹੋਵੇ, ਇਸਤੇ ਕਿੰਨੀ ਵੀ ਮੁਸ਼ੱਕਤ ਜਾਇਆ ਕਰਨੀ ਪਵੇ, ਉਹ ਇਸ ਨਾਲ਼ ਇਵੇਂ ਚਿੰਬੜਿਆ ਰਹਿੰਦਾ ਹੈ ਜਿਵੇਂ ਉਸਦੀ ਪਤਨੀ ਬਦਨਸੀਬ ਪਰਿਵਾਰਕ ਅਰਥਚਾਰੇ ਨੂੰ ਜੋ ਬਹੁਤ ਜਿਆਦਾ ਕਿਰਤ ਸ਼ਕਤੀ ਦੀ ਖਪਤ ਨਾਲ਼ ਬੇਅੰਤ ਦੁੱਖਾਂ-ਕਲੇਸ਼ਾਂ ਨੂੰ ਜਨਮ ਦਿੰਦੀ ਹੈ ਪਰ ਇਹ ਹੀ ਉਹੋ ਘੇਰਾ ਹੈ ਜਿੱਥੇ ਉਹ ਕਿਸੇ ਦੀ ਗੁਲਾਮ ਨਹੀਂ ਅਤੇ ਆਪ ਨੂੰ ਕਿਸੇ ਵੀ ਲੁੱਟ ਤੋਂ ਮੁਕਤ ਮਹਿਸੂਸ ਕਰਦੀ ਹੈ।" (1975 B-124)

**—ਲੇਖਿਕਾ ਦੀ ਕਿਤਾਬ 'ਦੀ ਲਾਂਗ ਟਰਾਂਜੀਸ਼ਨ' ਵਿੱਚੋਂ ਧੰਨਵਾਦ ਸਹਿਤ**

## ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ ਵੱਲੋਂ ਪ੍ਰਕਾਸ਼ਤ ਪੁਸਤਕਾਂ

## ਦਸਤਕ ਪ੍ਰਕਾਸ਼ਨ ਵਲੋਂ ਪ੍ਰਕਾਸ਼ਤ ਪੁਸਤਕਾਂ

| | | |
|---|---|---|
| 1. | ਥੀਏਟਰ ਦਾ ਸੰਖੇਪ ਤਰਕਸ਼ਾਸਤਰ (ਬਰਤੋਲਤ ਬ੍ਰੈਖਤ) | 15.00 ਰੁਪਏ |
| 2. | ਅਈਜ਼ੇਂਸਤਾਈਨ ਦਾ ਫ਼ਿਲਮ ਸਿਧਾਂਤ ਅਤੇ ਰਚਨਾਤਮਕ ਪ੍ਰਯੋਗ | 15.00 ਰੁਪਏ |
| 3. | ਮਜ਼ਦੂਰ ਜਮਾਤੀ ਸੰਗੀਤ ਰਚਨਾਵਾਂ ਦੀਆਂ ਸਮੱਸਿਆਵਾਂ | 10.00 ਰੁਪਏ |
| 4. | ਪਹਿਲਾ ਅਧਿਆਪਕ (ਨਾਵਲ) (ਚੰਗੀਜ਼ ਆਇਤਮਾਤੋਵ) | 20.00 ਰੁਪਏ |
| 5. | ਸ਼ੋਲੋਖੋਵ ਦੀਆਂ ਕਹਾਣੀਆਂ | 30.00 ਰੁਪਏ |
| 6. | ਸ਼ਾਂਤ ਸਰਘੀ ਵੇਲਾ | 30.00 ਰੁਪਏ |

"ਅਸਲ ਵਿੱਚ ਜਿਨ੍ਹਾਂ ਘਟਨਾਵਾਂ ਨੇ ਛੋਟੇ ਕਿਸਾਨਾਂ ਨੂੰ ਉਜਰਤੀ ਮਜ਼ਦੂਰਾਂ ਵਿੱਚ, ਗੁਜ਼ਾਰੇ ਅਤੇ ਕਿਰਤ ਦੇ ਸਾਧਨਾਂ ਨੂੰ ਸਰਮਾਏ ਦੇ ਪਦਾਰਥਕ ਅੰਸ਼ਾਂ ਵਿਚ ਬਦਲਿਆ, ਉਨ੍ਹਾਂ ਦੇ ਨਾਲ਼ ਹੀ ਇਨ੍ਹਾਂ ਛੇਕੜਲਿਆਂ ਲਈ ਘਰੇਲੂ ਮੰਡੀ ਵੀ ਤਿਆਰ ਕੀਤੀ। ਪਹਿਲਾਂ ਕਿਸਾਨ ਟੱਬਰ ਗੁਜ਼ਾਰੇ ਦੇ ਸਾਧਨ ਅਤੇ ਕੱਚਾ ਮਾਲ ਪੈਦਾ ਕਰਦੇ ਸਨ, ਜਿਨ੍ਹਾਂ ਦੀ ਵਧੇਰੇ ਕਰਕੇ ਉਹ ਖੁਦ ਹੀ ਖਪਤ ਕਰਦੇ ਸਨ, ਇਹ ਕੱਚੇ ਮਾਲ ਅਤੇ ਗੁਜ਼ਾਰੇ ਦੇ ਸਾਧਨ ਹੁਣ ਜਿਣਸਾਂ ਬਣ ਗਏ ਹਨ, ਵੱਡਾ ਕਿਸਾਨ ਉਨ੍ਹਾਂ ਨੂੰ ਵੇਚਦਾ ਹੈ ਅਤੇ ਤਿਆਰ ਮਾਲ ਦੀਆਂ ਵਸਤਾਂ ਉਸ ਦੀ ਮੰਡੀ ਹਨ। ਸੂਤ, ਸੂਤੀ ਕੱਪੜਾ, ਮੋਟੀ ਉੱਨ ਦੀਆਂ ਚੀਜ਼ਾਂ, ਇਹ ਚੀਜ਼ਾਂ ਹਨ ਜਿਨ੍ਹਾਂ ਦਾ ਕੱਚਾ ਮਾਲ ਹਰ ਕਿਸਾਨ ਦੀ ਪਹੁੰਚ ਵਿਚ ਸੀ, ਜਿਸ ਨੂੰ ਕਿਸਾਨ ਟੱਬਰ ਆਪਣੀ ਵਰਤੋਂ ਲਈ ਕੱਤਦਾ ਅਤੇ ਉਣਦਾ ਸੀ—ਹੁਣ ਤਿਆਰ ਮਾਲ ਦੀਆਂ ਚੀਜ਼ਾਂ ਬਣ ਗਈਆਂ ਹਨ, ਜਿਨ੍ਹਾਂ ਲਈ ਪੇਂਡੂ ਜ਼ਿਲ੍ਹੇ ਫੌਰੀ ਮੰਡੀ ਬਣ ਗਏ ਹਨ। ...ਇਉਂ ਆਤਮ ਨਿਰਭਰ ਕਿਸਾਨਾਂ ਦੀ ਜਾਇਦਾਦ ਦੀ ਜ਼ਬਤੀ ਤੇ ਉਨ੍ਹਾਂ ਨੂੰ ਪੈਦਾਵਾਰ ਦੇ ਸਾਧਨਾਂ ਤੋਂ ਵੱਖ ਕਰਨ ਦੇ ਨਾਲ-ਨਾਲ ਦੂਜੇ ਪਾਸੇ ਇਸ ਦੇ ਨਾਲ਼-ਨਾਲ਼ ਪਿੰਡਾਂ ਦੀ ਘਰੇਲੂ ਸਨਅਤ ਨੂੰ ਵੀ ਨਸ਼ਟ ਕਰ ਦਿੱਤਾ ਜਾਂਦਾ ਹੈ, ਇਉਂ ਤਿਆਰ ਮਾਲ ਦੀ ਸਨਅਤ ਅਤੇ ਖੇਤੀ ਦਾ ਆਪਸ ਵਿਚ ਨਿਖੇੜ ਹੋਣ ਦੀ ਕਿਰਿਆ ਪੂਰੀ ਕੀਤੀ ਜਾਂਦੀ ਹੈ। ਕੇਵਲ ਪਿੰਡਾਂ ਦੀ ਘਰੇਲੂ ਸਨਅਤ ਤਬਾਹ ਹੋਣ ਨਾਲ਼ ਹੀ ਕਿਸੇ ਦੇਸ਼ ਦੀ ਅੰਦਰੂਨੀ ਮੰਡੀ ਨੂੰ ਉਹ ਵਿਸਥਾਰ ਅਤੇ ਉਹ ਸਥਿਰਤਾ ਪ੍ਰਾਪਤ ਹੋ ਸਕਦੀ ਹੈ, ਜਿਨ੍ਹਾਂ ਦੀ ਪੈਦਾਵਾਰ ਦੀ ਸਰਮਾਏਦਾਰਾਨਾ ਪ੍ਰਣਾਲੀ ਨੂੰ ਜ਼ਰੂਰਤ ਹੁੰਦੀ ਹੈ।"
(ਕਾਰਲ ਮਾਰਕਸ, ਪੂੰਜੀ ਜਿਲਦ ਪਹਿਲੀ, ਪੰਨਾ 804-5)



**ਸ਼ਹੀਦ ਭਗਤ ਸਿੰਘ ਯਾਦਗਾਰੀ ਪ੍ਰਕਾਸ਼ਨ**